# ਸੰਪਾਦਕੀ

'ਆਤਮ ਮਾਰਗ' ਦੇ ਪਾਠਕਾਂ, ਪ੍ਰੇਮੀਆਂ, ਸਹਿਯੋਗੀਆਂ ਨਾਲ ਪਿਛਲੇ ਮਹੀਨੇ ਸੰਪਾਦਕੀ ਵਿਚ ਗਿਆਰ੍ਹਵੇਂ ਸਾਲਾਨਾ ਗੁਰਮਤਿ ਸਮਾਗਮ ਵਿਚ ਹੋ ਰਹੇ ਸੰਗਤ ਦੇ ਵਿਸ਼ਾਲ ਇਕੱਠ ਦੇ ਪ੍ਰਬੰਧਾਂ ਬਾਰੇ ਵਿਚਾਰਾਂ ਦੀ ਸਾਂਝ ਪਾਈ ਸੀ ਅਤੇ ਇਹ ਵਿਚਾਰ ਵੀ ਸਾਂਝੀ ਕੀਤੀ ਸੀ ਕਿ ਸਾਰੇ ਅਨੁਭਵੀ ਪੁਰਸ਼ਾਂ, ਸਾਧੂ, ਸੰਤਾਂ, ਬੁਲਾਰਿਆਂ ਲਈ ਮਹਾਂਪੁਰਸ਼ਾਂ ਨੇ ਪ੍ਰੇਮ-ਸਾਧਨਾ ਨੂੰ ਹੀ ਪ੍ਰਧਾਨ ਸੁਰ ਰੱਖਣ ਦੇ ਆਦੇਸ਼ ਦਿਤੇ ਹਨ ਅਤੇ ਗੁਰੂ ਦਸਮ ਪਾਤਸ਼ਾਹ ਦੇ ਇਸ ਸਵੱਯੇ ਨੂੰ ਧਿਆਨ ਵਿਚ ਰੱਖ ਕੇ ਪ੍ਰਵਚਨ ਕਰਨ ਲਈ ਬੇਨਤੀ ਕੀਤੀ ਹੈ -

***ਕਹਾ ਭਯੋ ਜੋ ਦੋਊ ਲੋਚਨ ਮੂੰਦ ਕੈ***
***ਬੈਠਿ ਰਹਿਓ ਬਕ ਧਿਆਨ ਲਗਾਇਓ॥***
***ਨ੍ਹਾਤ ਫਿਰਿਓ ਲੀਏ ਸਾਤ ਸਮੁੰਦ੍ਰਨ***
***ਲੋਕ ਗਇਓ ਪਰਲੋਕ ਗਵਾਇਓ॥***
***ਬਾਸੁ ਕੀਓ ਬਿਖਿਆਨ ਸੋ ਬੈਠ ਕੈ***
***ਐਸੇ ਹੀ ਐਸੇ ਸੁ ਬੈਸ ਬਿਤਾਇਓ॥***
***ਸਾਚੁ ਕਹੌਂ ਸੁਨ ਲੇਹੁ ਸਭੈ***
***ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ॥***

***ਤ੍ਵਪ੍ਰਸਾਦਿ ਸ੍ਵਯੇ***

ਅਰਥਾਤ ਜੇ ਅੰਦਰ ਸੱਚਾ ਪਿਆਰ ਨਹੀਂ ਤਾਂ ਬਗਲੇ ਵਾਂਗ ਅੱਖਾਂ ਬੰਦ ਕਰਕੇ ਸਮਾਧੀ ਲਗਾਉਣ ਦਾ ਕੀ ਲਾਭ? ਬਗਲਾ ਤਾਂ ਮੱਛੀ ਨੂੰ ਸ਼ਿਕਾਰ ਬਣਾਉਣ ਲਈ ਅੱਖਾਂ ਮੀਚਦਾ ਹੈ, ਅੰਦਰ ਭਾਵਨਾ ਤਾਂ ਹੋਰ ਹੈ। ਭਾਵੇਂ ਕੋਈ 68 ਤੀਰਥਾਂ ਤੇ ਕੀ, ਸੱਤ ਸਮੁੰਦਰਾਂ ਤੇ ਵੀ ਇਸ਼ਨਾਨ ਕਰ ਲਵੇ, ਤਾਂ ਵੀ ਇਸਦਾ ਕੀ ਲਾਭ? ਪਿਆਰ-ਵਿਹੂਣੇ ਮਨੁੱਖ ਦੀ ਇਹ ਤਾਂ ਸਗੋਂ ਲੋਕ ਪ੍ਰਲੋਕ ਦੋਵੇਂ ਗਵਾਉਣ ਦੀ ਕਿਰਿਆ ਹੋਵੇਗੀ। ਸੱਚੇ ਪ੍ਰੇਮ-ਸਾਗਰ ਵਿਚ ਇਸ਼ਨਾਨ ਹੀ ਮਨ ਦੀ ਮੈਲ ਦੂਰ ਕਰਦਾ ਹੈ। ਪਿਆਰ ਭਾਵਨਾ ਵਿਚ ਗੁਰੂ ਦੇ ਉਪਦੇਸ਼ ਨੂੰ ਸੁਣੋ, ਮੰਨੋ ਅਤੇ ਨਿਧਿਆਸਣ ਕਰੋ, ਆਪਣਾ ਅੰਦਰ ਪਿਆਰ ਵਿਚ ਭਰਪੂਰ ਕਰੋ, ਇਹ ਅੰਤਰ-ਗਤ ਤੀਰਥ ਹੈ -

***ਸੁਣਿਆ ਮੰਨਿਆ ਮਨਿ ਕੀਤਾ ਭਾਉ॥***
***ਅੰਤਰਗਤਿ ਤੀਰਥਿ ਮਲਿ ਨਾਉ॥ ਪੰਨਾ - 4***

ਅੰਤਰ-ਗਤ ਇਸ਼ਨਾਨ ਵਿਸ਼ੇ-ਵਿਕਾਰਾਂ ਦੀ ਮੈਲ ਧੋ ਦਿੰਦਾ ਹੈ। ਵਿਸ਼ੇ-ਵਿਕਾਰਾਂ ਵਾਲੀ ਜੀਵਨ ਬਿਰਤੀ ਵਿਚ ਪਿਆਰ ਦੀ ਝਲਕ ਨਹੀਂ ਹੋ ਸਕਦੀ। ਪਿਆਰ ਬਿਨਾਂ ਜੀਵਨ ਸੁੰਞਾ ਹੈ, ਦੁਨਿਆਵੀ ਪੱਖੋਂ ਵੀ ਅਤੇ ਰੂਹਾਨੀ ਪੱਖੋਂ ਵੀ। ਮਹਾਂਪੁਰਸ਼ ਆਪਣੇ ਦੀਵਾਨਾਂ ਵਿਚ ਅਕਸਰ ਗੁਰਬਾਣੀ ਦੀ ਇਸ ਪੰਕਤੀ ਵਲ ਸਾਡਾ ਧਿਆਨ ਦਿਵਾਉਂਦੇ ਰਹਿੰਦੇ ਹਨ-

***ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥***
***ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥***
***ਪੰਨਾ - 253***

ਅਰਥਾਤ ਭਾਵੇਂ ਕੋਈ ਕਿੰਨੇ ਸੁੰਦਰ ਸਰੂਪ ਵਾਲਾ ਹੋਵੇ, ਉਚੀ ਕੁਲ ਵਾਲਾ ਹੋਵੇ, ਬਹੁਤ ਸਿਆਣਾ ਚੁਸਤ ਚਾਲਾਕ ਹੋਵੇ ਅਤੇ ਮੁੱਖ ਤੋਂ ਗਿਆਨ ਦੀਆਂ ਬਾਤਾਂ ਕਰਨ ਵਿਚ ਮਾਹਿਰ ਹੋਵੇ ਅਤੇ ਚੰਗਾ ਧਨਾਢ ਵੀ ਹੋਵੇ ਪਰ ਜੇ ਉਸਦੇ ਹਿਰਦੇ ਵਿਚ ਪ੍ਰਭੂ ਪਿਆਰ ਹੀ ਉਤਪੰਨ ਨਹੀਂ ਹੋਇਆ ਤਾਂ ਉਹ ਮਿਰਤਕ ਸਰੀਰ ਦੇ ਤੁਲ ਹੈ, ਉਹ ਇਕ ਮੁਰਦਾ ਲਾਸ਼ ਹੈ। ਪ੍ਰਭੂ-ਪ੍ਰੀਤ ਦੀ ਸਤਿਗੁਰੂ ਨੇ ਐਨੀ ਮਹਾਨਤਾ ਦੱਸੀ ਹੈ। ਪਿਆਰ ਹੀ ਜੀਵਨ ਹੈ, ਪਿਆਰ ਹੀ ਪ੍ਰਮਾਤਮਾ ਹੈ, ਸਾਰੇ ਪਾਸੇ ਉਸਦਾ ਪਿਆਰ ਹੀ ਪਸਰ ਰਿਹਾ ਹੈ, ਉਹ ਪਿਆਰ ਰੂਪ ਹੋ ਕੇ ਹੀ ਚੌਹੀਂ ਪਾਸੀਂ ਫੈਲਿਆ ਹੋਇਆ ਹੈ-

***ਜਤ੍ਰ ਤਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ॥***

***ਜਾਪੁ ਸਾਹਿਬ***

ਬਾਬਾ ਫਰੀਦ ਜੀ ਕਹਿੰਦੇ ਹਨ ਕਿ ਬਿਰਹਾ (ਪਿਆਰ ਵਿਛੋੜਾ) ਤਾਂ ਪਾਤਸ਼ਾਹੀ ਹੈ, ਜੇ ਪਿਆਰ ਭਾਵਨਾ ਹੋਏਗੀ ਤਾਂ ਹੀ ਬਿਰਹਾ ਦੀ ਵੇਦਨਾ ਦਾ ਅਹਿਸਾਸ ਹੋਵੇਗਾ। ਜੇ ਅੰਦਰ ਮਿਲਣ ਦੀ, ਦਰਸ਼ਨਾਂ ਦੀ ਸਿੱਕ ਹੀ ਪੈਦਾ ਨਹੀਂ ਹੋਈ ਤਾਂ ਬਿਰਹਾ ਦੇ ਕੀ ਅਰਥ ਹਨ? ਬਾਬਾ ਫਰੀਦ ਜੀ ਕਹਿੰਦੇ ਹਨ ਜਿਸ ਹਿਰਦੇ ਵਿਚ ਪਿਆਰ ਨਹੀਂ, ਪਿਆਰੇ ਤੋਂ ਵਿਛੜਨ ਦਾ ਅਹਿਸਾਸ ਨਹੀਂ, ਉਹ ਤਾਂ ਮਸਾਣ ਹੈ, ਸ਼ਮਸ਼ਾਨ ਭੂਮੀ ਹੈ -

***ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ॥***
***ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ॥***
***ਪੰਨਾ - 1379***

ਪ੍ਰਭੂ-ਪਿਆਰ ਤੋਂ ਬਿਨਾਂ ਹੋਰ ਪਿਆਰ ਸਭ ਮਾਇਆ ਦਾ ਪਿਆਰ ਹੈ, ਮਾਇਆ ਵਿਚ ਮੋਹਿਆ ਮਨ ਪ੍ਰਭੂ ਨੂੰ ਪਿਆਰ ਨਹੀਂ ਕਰ ਸਕਦਾ, ਨਾ ਉਸ ਨੂੰ ਵੇਖ ਸਕਦਾ ਹੈ, ਨਾ ਸੁਣ ਸਕਦਾ ਹੈ। ਮਾਇਆ ਦੇ ਧੁੰਧੂਕਾਰ ਨਾਲ ਅੰਨ੍ਹਾ ਹੋਇਆ ਮਨ ਕਰੇ ਭੀ ਕੀ? ਉਸ ਦੇ ਅੰਦਰ ਪ੍ਰਭੂ ਵੇਖਣ ਦੀ ਜਗਿਆਸਾ ਹੀ ਨਹੀਂ ਅਤੇ ਵੇਖੇ ਬਿਨਾਂ ਪ੍ਰੀਤ ਪੈਦਾ ਹੀ ਨਹੀਂ ਹੋ ਸਕਦੀ। ਪ੍ਰਭੂ ਪਿਆਰ ਅਤੇ ਦੀਦਾਰ ਲਈ ਅੱਖਾਂ ਦੀ ਬਖਸ਼ਿਸ਼ ਵੀ ਉਸ ਨੇ ਹੀ ਕਰਨੀ ਹੈ, ਐਸਾ ਗੁਰਬਾਣੀ ਦਾ ਸਿਧਾਂਤ ਹੈ -

***ਹੋਰੁ ਬਿਰਹਾ ਸਭ ਧਾਤੁ ਹੈ ਜਬ ਲਗੁ ਸਾਹਿਬ ਪ੍ਰੀਤਿ ਨ ਹੋਇ॥***
***ਇਹੁ ਮਨੁ ਮਾਇਆ ਮੋਹਿਆ ਵੇਖਣੁ ਸੁਨਣੁ ਨ ਹੋਇ॥***
***ਸਹ ਦੇਖੇ ਬਿਨੁ ਪ੍ਰੀਤਿ ਨ ਊਪਜੈ ਅੰਧਾ ਕਿਆ ਕਰੇਇ॥***
***ਨਾਨਕ ਜਿਨਿ ਅਖੀ ਲੀਤੀਆ ਸੋਈ ਸਚਾ ਦੇਇ॥***
***ਪੰਨਾ - 83***

ਜਿੰਨਾ ਕਰਮ ਕਾਂਡ ਹੈ, ਜਾਂ ਜਪੁ, ਤਪੁ, ਵਰਤ, ਪੂਜਾ ਹੈ, ਜੇ ਇਨ੍ਹਾਂ ਤੋਂ ਪ੍ਰਭੂ-ਪਿਆਰ ਉਤਪੰਨ ਨਹੀਂ ਹੋ ਰਿਹਾ ਤਾਂ ਇਹ ਸਭ ਨਿਸਫਲ ਹੈ। ਸਾਡੇ ਜੀਵਨ ਦੀ ਸਾਰੀ ਕਿਰਿਆ ਦਾ ਇਕੋ ਟੱਚ-ਸਟੋਨ ਇਕੋ ਪ੍ਰੀਖਿਆ ਦਾ ਮਯਾਰ ਹੈ ਕਿ ਕੀ ਇਸ ਕਿਰਿਆ ਨਾਲ ਮੇਰੀ ਪ੍ਰਭੂ-ਪ੍ਰੀਤ ਵਿਚ ਵਾਧਾ ਹੋ ਰਿਹਾ ਹੈ? ਜੇ ਨਹੀਂ ਤਾਂ ਸਾਰੀ ਕਿਰਿਆ ਇਕ ਝੂਠਾ ਵਿਖਾਵਾ ਹੈ,



Sri Satguru Jagjit Singh Ji eLibrary NamdhariElibrary@gmail.com

ਮਨ ਦਾ ਭੁਲੇਖਾ ਹੈ –

***ਸੋ ਜਪੁ ਸੋ ਤਪੁ ਸਾ ਬ੍ਰਤ ਪੂਜਾ***
***ਜਿਤੁ ਹਰਿ ਸਿਉ ਪ੍ਰੀਤਿ ਲਗਾਇ॥***
***ਬਿਨੁ ਹਰਿ ਪ੍ਰੀਤਿ ਹੋਰ ਪ੍ਰੀਤਿ***
***ਸਭ ਝੂਠੀ ਇਕ ਖਿਨ ਮਹਿ ਬਿਸਰਿ ਸਭ ਜਾਇ॥***

***ਪੰਨਾ – 720***

ਸੰਸਾਰ ਦੀਆਂ ਪ੍ਰੀਤਾਂ ਝੂਠੀਆਂ ਹਨ ਕਿਉਂਕਿ ਇਨ੍ਹਾਂ ਵਿਚ ਖੁਦਗਰਜ਼ੀ ਹੁੰਦੀ ਹੈ, ਇਹ ਛਿਨ–ਭੰਗਰ ਹੁੰਦੀਆਂ ਹਨ, ਛੇਤੀ ਟੁੱਟ ਜਾਂਦੀਆਂ ਹਨ, ਜਦੋਂ ਸਵਾਰਥ ਪੂਰਾ ਨਹੀਂ ਹੁੰਦਾ, ਉਸ ਸਮੇਂ ਮਨ ਦੀ ਵਾਗਡੋਰ ਹੋਰ ਪਾਸੇ ਹੋ ਜਾਂਦੀ ਹੈ, ਦੁਨਿਆਵੀ ਪਿਆਰ ਵਿਚੋਂ ਸਦਾ ਦੁਖ ਹੀ ਦੁਖ ਨਿਕਲਦਾ ਹੈ, ਪ੍ਰਭੂ ਪਿਆਰ ਵਿਚੋਂ ਸਦਾ ਹੀ ਸੁਖ, ਸ਼ਾਂਤੀ ਵਿਗਾਸ, ਸਹਿਜ ਮਿਲਦਾ ਹੈ। ਗੁਰ ਫੁਰਮਾਨ ਹੈ –

***ਬਿਨੁ ਗੋਬਿੰਦ ਅਵਰ ਸੰਗਿ ਨੇਹਾ ਓਹੁ ਜਾਣਦਾ ਸਦਾ ਦੁਹੇਲਾ॥***
***ਕਹੁ ਨਾਨਕ ਗੁਰ ਇਹੈ ਬੁਝਾਇਓ ਪ੍ਰੀਤਿ ਪ੍ਰਭੂ ਸਦ ਕੇਲਾ॥***

***ਪੰਨਾ – 671***

***ਤੁਟੜੀਆ ਸਾ ਪ੍ਰੀਤਿ ਜੋ ਲਾਈ ਬਿਅੰਨ ਸਿਉ॥***
***ਨਾਨਕ ਸਚੀ ਰੀਤਿ ਸਾਂਈ ਸੇਤੀ ਰਤਿਆ॥***

***ਪੰਨਾ – 706***

ਰਤਵਾੜਾ ਸਾਹਿਬ ਦੇ ਦੀਵਾਨਾਂ ਵਿਚ ਜੁੜਦੀ ਸੰਗਤ ਨੂੰ ਐਸਾ ਪਿਆਰ ਸੰਦੇਸ਼ ਨਿਤ ਮਿਲਦਾ ਰਹਿੰਦਾ ਹੈ। ਗੁਰਬਾਣੀ ਦੇ ਪ੍ਰਸੰਗ ਵਿਚ ਮਹਾਂਪੁਰਸ਼ ਸਦਾ ਦਸਦੇ ਰਹਿੰਦੇ ਹਨ ਕਿ ਇਹ ਪ੍ਰੀਤ ਐਸੀ ਹੋਵੇ ਜਿਵੇਂ ਮੱਛੀ ਦੀ ਪਾਣੀ ਨਾਲ ਹੁੰਦੀ ਹੈ, ਪਾਣੀ ਬਿਨਾਂ ਮੱਛੀ ਰਹਿ ਨਹੀਂ ਸਕਦੀ ਜਿਵੇਂ ਬਬੀਹਾ ਮੀਂਹ ਦੀ ਬੂੰਦ ਲਈ ਸਿਕਦਾ ਰਹਿੰਦਾ ਹੈ, ਜਿਵੇਂ ਹਿਰਨ ਘੰਡੇ ਹੇੜੇ ਦੀ ਆਵਾਜ਼ ਵਿਚ ਮੋਹਿਆ ਮੌਤ ਦੀ ਪ੍ਰਵਾਹ ਨਾ ਕਰਦਾ ਓਧਰ ਹੀ ਉਠ ਦੌੜਦਾ ਹੈ, ਜਿਵੇਂ ਭੌਰਾ ਫੁੱਲ ਦੀ ਸੁਗੰਧੀ ਦਾ ਆਸ਼ਕ ਹੁੰਦਾ ਹੈ, ਫੁੱਲ ਵਿਚ ਮਸਤ ਆਪਣੀ ਸੁਧ ਬੁਧ ਖੋ ਦਿੰਦਾ ਹੈ ਤਿਵੇਂ ਸੰਤਾਂ ਦਾ ਪ੍ਰਭੂ ਨਾਲ ਪਿਆਰ ਹੁੰਦਾ ਹੈ, ਪ੍ਰਭੂ ਦਾ ਦੀਦਾਰ ਕਰਕੇ ਉਹ ਰੱਜ ਜਾਂਦੇ ਹਨ –

***ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ॥***
***ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ॥***
***ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ॥***
***ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥***
***ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ॥***

***ਪੰਨਾ – 708***

ਪਿਛਲੇ ਤੋਂ ਪਿਛਲੇ ਸਾਲਾਨਾ ਸਮਾਗਮ ਵਿਚ ਮਹਾਂਪੁਰਸ਼ਾਂ ਨੇ ਇਕ ਵਿਸ਼ਾ ਰੱਖਿਆ ਸੀ –

***ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ॥***

ਪ੍ਰੀਤ ਕਰਨ ਵਾਲੇ ਦੀ ਇਹ ਦਸ਼ਾ ਹੁੰਦੀ ਹੈ –

***ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥***

***ਪੰਨਾ – 918***

ਇਸ ਮਾਰਗ ਤੇ ਕੋਈ ਮਰਜੀਵੜਾ ਹੀ ਚਲ ਸਕਦਾ ਹੈ। 'ਹਉ' ਦਾ ਪੂਰਾ ਵਿਨਾਸ ਕਰਕੇ ਸੀਸ ਤਲੀ ਤੇ ਰੱਖ ਕੇ ਹੀ ਪਿਆਰ ਦੇ ਪੈਂਡੇ ਤੇ ਚਲਿਆ ਜਾ ਸਕਦਾ ਹੈ –

***ਜਉ ਤਉ ਪ੍ਰੇਮ ਖੇਲਣ ਕਾ ਚਾਉ॥***
***ਸਿਰੁ ਧਰਿ ਤਲੀ ਗਲੀ ਮੇਰੀ ਆਉ॥***
***ਇਤੁ ਮਾਰਗਿ ਪੈਰੁ ਧਰੀਜੈ॥***
***ਸਿਰੁ ਦੀਜੈ ਕਾਣਿ ਨ ਕੀਜੈ॥*** ***ਪੰਨਾ – 1412***

ਪ੍ਰਭੂ ਪਿਆਰ ਵੀ ਆਪਣੇ ਵਸ ਦੀ ਖੇਡੀ ਨਹੀਂ –

***ਇਹੁ ਪਿਰਮ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ॥***

***ਪੰਨਾ – 947***

ਆਤਮ ਮਾਰਗ ਦੇ ਸੁਹਿਰਦ ਪਾਠਕ ਵਡਭਾਗੀ ਹਨ ਜਿਨ੍ਹਾਂ ਨੂੰ ਪਿਆਰ ਦੇ ਸਾਗਰ ਅਨੁਭਵੀ ਮਹਾਂਪੁਰਸ਼ ਪ੍ਰਭੂ ਪਿਆਰ ਦੀਆਂ ਰਮਜ਼ਾਂ ਦਸਦੇ ਰਹਿੰਦੇ ਹਨ। ਗਿਆਰ੍ਹਵੇਂ ਸਮਾਗਮ ਵਿਚ ਪਿਆਰ ਦੀਆਂ ਰੀਤਾਂ ਦਾ ਹੀ ਗਾਇਨ ਅਤੇ ਵਿਆਖਿਆ ਹੋਣੀ ਹੈ ਅਤੇ ਕਿੰਨਾ ਸੁਭਾਗਾ ਸਬੱਬ ਹੈ ਕਿ ਇਸ ਮਹੀਨੇ ਦੇ ਆਤਮ ਮਾਰਗ ਵਿਚ ਛਪ ਰਹੇ ਮਹਾਂਪੁਰਸ਼ਾਂ ਦੇ ਲੇਖ 'ਅਬਿਨਾਸ਼ੀ ਜੋਤਿ' ਵਿਚ ਕੇਵਲ ਪਿਆਰ ਹੀ ਪਿਆਰ ਦਾ ਬਖਾਨ ਹੈ। ਆਪ ਜੀ ਨੇ ਗੁਰੂ ਅੰਗਦ ਦੇਵ ਜੀ ਦੇ, ਗੁਰੂ ਨਾਨਕ ਦੇਵ ਪ੍ਰਤੀ ਪਿਆਰ–ਸਮਰਪਨ ਨੂੰ ਪ੍ਰਸੰਗ ਵਿਚ ਰੱਖ ਕੇ ਸੱਚੀ ਪ੍ਰੀਤ ਦਾ ਐਸਾ ਅਨੂਠਾ ਬਖਾਨ ਕੀਤਾ ਹੈ ਕਿ ਪਾਠਕ ਨੂੰ ਵੀ ਇਸ ਪ੍ਰੇਮ ਦੀ ਮਾਖਿਉਂ ਮਿੱਠੀ ਤਾਸੀਰ ਮਾਣਨ ਦਾ ਅਵਸਰ ਪ੍ਰਾਪਤ ਹੋ ਜਾਂਦਾ ਹੈ। ਆਪ ਜੀ ਲਿਖਦੇ ਹਨ, ਸਭ ਤੋਂ ਉਤਮ ਪਿਆਰ ਉਹ ਹੈ ਜਿਹੜਾ ਇਥੇ ਵੀ ਨਿਭਦਾ ਹੈ ਤੇ ਅੱਗੇ ਵੀ ਨਿਭਦਾ ਹੈ ਇਹ ਪਿਆਰ ਸੱਚਾ ਹੋਇਆ ਕਰਦਾ ਹੈ, ਨਿਰਛਲ ਹੋਇਆ ਕਰਦਾ ਹੈ ਕਿਉਂਕਿ ਇਸਦੇ ਵਿਚ ਕੋਈ ਗਰਜ਼ ਨਹੀਂ ਹੁੰਦੀ। ਅਨੇਕਾਂ ਉਦਾਹਰਣਾਂ ਤੇ ਪ੍ਰਸੰਗ ਰਾਹੀਂ ਪਿਆਰ ਦੀ ਖੇਡ ਨਿਰੂਪਣ ਕਰਨ ਵਾਲਾ ਇਹ ਲੇਖ ਪਾਠਕ ਦੀ ਪਿਆਰ ਜਗਿਆਸਾ ਨੂੰ ਤੀਬਰਤਾ ਬਖਸ਼ਦਾ ਹੈ। ਇੰਜ ਹੀ ਬਾਕੀ ਦੇ ਲੇਖ ਹਨ ਜੋ ਪ੍ਰਭੂ ਪਿਆਰ ਦੀ ਭਾਵਨਾ ਉਜਾਗਰ ਕਰਦੇ ਹਨ। ਪਿਆਰ ਦੀ ਖੇਡ ਵਿਚ ਕੋਈ ਕਿੰਤੂ ਪ੍ਰੰਤੂ ਨਹੀਂ ਹੁੰਦਾ, ਇਹ ਤਾਂ ਨਿਰੋਲ ਸਮਰਪਣ ਦਾ ਸਥਾਨ ਹੈ, ਧੁਰ ਅੰਦਰ ਜਾਂ 'ਮੈਂ' ਵਸਦੀ ਹੈ ਜਾਂ 'ਤੂੰ'। ਜਦੋਂ ਮੈਂ ਹੁੰਦੀ ਹੈ, ਤੂੰ ਨਹੀਂ ਹੁੰਦਾ, ਜਦੋਂ ਤੂੰ ਆ ਵਸਿਆ ਤਾਂ ਮੈਂ ਦਾ ਵਿਨਾਸ ਹੋ ਗਿਆ। ਗਿਆਰ੍ਹਵੇਂ ਸਮਾਗਮ ਵਿਚ ਸ਼ਾਮਲ ਹੋ ਰਹੇ ਸਹਿ–ਪਾਠੀਓ! ਪ੍ਰੇਮੀਓ! ਆਉ, ਸਤਿਗੁਰੂ ਤੋਂ ਮਹਾਂਪੁਰਸ਼ਾਂ, ਸੰਤਾਂ ਸਾਧੂਆਂ ਤੋਂ ਪਿਆਰ ਸੰਦੇਸ਼ ਲੈ ਕੇ ਭਰਪੂਰ ਜੀਵਨ ਜੀਵੀਏ! ਵਿਗਾਸਮਈ, ਅਨੰਦਮਈ ਜੀਵਨ ਜੀਵੀਏ!! ਸਾਧ ਸੰਗ ਦਾ ਇਹੋ ਲਾਹਾ ਹੈ।

***ਡਾ. ਜਗਜੀਤ ਸਿੰਘ***





Sri Satguru Jagjit Singh Ji eLibrary NamdhariElibrary@gmail.com

# ਕਲਿਜੁਗ ਨਾਮੇ ਕੀ ਵਡਿਆਈ
# (ਅਜਾਮਲ ਦਾ ਪ੍ਰਸੰਗ)

***ਸੰਤ ਬਾਬਾ ਵਰਿਆਮ ਸਿੰਘ ਜੀ***
***ਉਤਾਰਾ ਕਰਤਾ : ਪ੍ਰੋ. ਗੁਰਦੇਵ ਸਿੰਘ***

*(ਲੜੀ ਜੋੜਨ ਲਈ ਦੇਖੋ, ਸਤੰਬਰ ਅੰਕ, ਪੰਨਾ - 38)*

ਮਹਾਰਾਜ ਗੁਰੂ ਨਾਨਕ ਸਾਹਿਬ ਸਾਨੂੰ ਸੰਬੋਧਨ ਕਰਦੇ ਹੋਏ ਫੁਰਮਾਉਂਦੇ ਹਨ ਕਿ ਭਾਈ ਹੁਣ ਨਾਮ ਬੀਜਣ ਦੀ ਰੁੱਤ ਆਈ ਹੋਈ ਹੈ। ਜਿਸ ਤਰ੍ਹਾਂ ਹੁਣ ਕਣਕਾਂ ਬੀਜਣ ਦੀ ਰੁਤ ਆਈ ਹੋਈ ਸੀ, ਜੇ ਕੋਈ ਇਸ ਰੁੱਤ ਵਿਚ ਧਾਨ ਬੀਜਣ ਲੱਗ ਜਾਵੇ, ਕਪਾਹ ਬੀਜਣ ਲੱਗ ਜਾਵੇ, ਮੱਕੀ ਬੀਜਣ ਲੱਗ ਜਾਵੇ ਤਾਂ ਮੱਕੀ ਨੂੰ ਗੱਠ ਨਹੀਂ ਪਾਟਿਆ ਕਰਦੀ, ਹਰੀ ਤਾਂ ਜ਼ਰੂਰ ਹੋ ਜਾਵੇਗੀ, ਕਪਾਹ ਵੀ ਹਰੀ ਹੋ ਜਾਏਗੀ ਪਰ ਉਸ ਨੂੰ ਟੀਂਡੇ ਨਹੀਂ ਲੱਗਣਗੇ। ਇਸੇ ਤਰ੍ਹਾਂ ਰੁਤ ਕਣਕ ਬੀਜਣ ਦੀ ਆ ਗਈ, ਸਰ੍ਹੋਂ ਬੀਜਣ ਦੀ ਰੁਤ ਆ ਗਈ। ਜਿਹੜੀ ਰੁਤ ਹੋਵੇ ਤੇ ਉਸ ਰੁਤ ਮੁਤਾਬਿਕ ਬੀਜ ਪਾ ਦੇਈਏ ਤਾਂ ਫਲ ਜਾਇਆ ਕਰਦਾ ਹੈ ਜੇਕਰ ਕਰੁੱਤਾ ਬੀਜ ਪਾ ਦੇਈਏ ਤਾਂ ਉਹ ਜੰਮਿਆਂ ਨਹੀਂ ਕਰਦਾ ਮਿਹਨਤ ਜਾਇਆ ਚਲੀ ਜਾਂਦੀ ਹੈ। ਸੋ ਮਹਾਰਾਜ ਜੀ ਕਹਿੰਦੇ ਹਨ ਕਿ ਭਾਈ ਹੁਣ ਨਾਮ ਬੀਜਣ ਦੀ ਰੁੱਤ ਆਈ ਹੋਈ ਹੈ, ਨਾਮ ਬੀਜ ਲਵੋ, ਦੇਖਿਓ ਕਿਤੇ ਭੁਲ ਨਾ ਜਾਇਓ।

***ਧਾਰਨਾ - ਕਲੂ ਆਇਓ ਰੇ ਇਕ ਨਾਮ ਬੀਜ ਲਓ -2, 2.***
***ਸਤਿਨਾਮ ਵਾਹਿਗੁਰੂ ਅਕਾਲ ਪੁਰਖ ਤੂੰਹੀ ਹੈ -2, 2.***

***ਅਬ ਕਲੂ ਆਇਓ ਰੇ॥***
***ਇਕੁ ਨਾਮੁ ਬੋਵਹੁ ਬੋਵਹੁ॥***
***ਅਨ ਰੂਤਿ ਨਾਹੀ ਨਾਹੀ॥***
***ਮਤੁ ਭਰਮਿ ਭੂਲਹੁ ਭੂਲਹੁ॥ ਪੰਨਾ - 1185***

ਮਹਾਰਾਜ ਜੀ ਕਹਿੰਦੇ ਹਨ ਕਿ ਭਾਈ ਪ੍ਰੇਮੀਓ! ਭਰਮ ਵਿਚ ਨਾ ਪਵੋ, ਹੁਣ ਨਾਮ ਬੀਜਣ ਦੀ ਰੁੱਤ ਆਈ ਹੋਈ ਹੈ। ਸੋ ਕਲਜੁਗ ਦੇ ਅੰਦਰ ਨਾਮ ਜਪਣ ਦਾ ਬਹੁਤ ਵੱਡਾ ਫਲ ਹੋਇਆ ਕਰਦਾ ਹੈ, ਬਾਕੀ ਕਰਮ ਤੇ ਹੋਰ ਤੀਰਥ ਬਰਤ ਆਦਿ ਚੀਜ਼ਾਂ ਕੰਮ ਨਹੀਂ ਦਿਆ ਕਰਦੀਆਂ।

ਇਕ ਦਫਾ ਗੁਰੂ ਨਾਨਕ ਸਾਹਿਬ ਮਹਾਰਾਜ ਮਰਦਾਨਾ ਤੇ ਬਾਲਾ ਜੀ ਸਮੇਤ ਜਗਤ ਦਾ ਉਧਾਰ ਕਰਦੇ ਕਰਦੇ ਜਾ ਰਹੇ ਹਨ। ਰਸਤੇ ਵਿਚ ਮਰਦਾਨਾ ਕਹਿਣ ਲੱਗਿਆ ਕਿ ਮਹਾਰਾਜ! ਆਪ ਨਾਮ ਦੀ ਮਹਿਮਾ ਕਰਦੇ ਹੋ ਤੇ ਨਾਮ ਦੇ ਬਾਰੇ ਬਹੁਤ ਕੁਝ ਦੱਸਦੇ ਹੋ ਪਰ ਇਸ ਸੰਸਾਰ ਨੂੰ ਕਿਉਂ ਨਹੀਂ ਸਮਝ ਆਉਂਦੀ, ਕਿਉਂ ਨਹੀਂ ਲੋਕ ਇਸ ਗੱਲ ਨੂੰ ਸਮਝਦੇ ਕਿ ਨਾਮ ਜਪਣਾ ਚਾਹੀਦਾ ਹੈ। ਮਹਾਰਾਜ ਜੀ ਕਹਿਣ ਲੱਗੇ ਮਰਦਾਨਿਆ, ਜੋ ਕੀਮਤੀ ਚੀਜ਼ਾਂ ਹੋਇਆ ਕਰਦੀਆਂ ਹਨ ਇਨ੍ਹਾਂ ਦੀ ਕਦਰ ਕੇਵਲ ਕਦਰਦਾਨਾਂ ਨੂੰ ਹੋਇਆ ਕਰਦੀ ਹੈ। ਬਾਕੀ ਸੰਸਾਰ ਨੂੰ ਇਸ ਗੱਲ ਦਾ ਪਤਾ ਨਹੀਂ ਲਗਦਾ ਕਿਉਂਕਿ ਸੰਸਾਰ ਅੰਨ੍ਹਾ ਹੈ। ਅੰਨ੍ਹਾ ਹੋਣ ਕਰਕੇ ਇਸ ਨੂੰ ਦਿਸਦਾ ਨਹੀਂ ਹੈ।

***ਕਬੀਰਾ ਏਕੁ ਅਚੰਭਉ ਦੇਖਿਓ ਹੀਰਾ ਹਾਟ ਬਿਕਾਇ॥***
***ਪੰਨਾ - 1372***

***ਜੋਤਿ ਬਿਨਾ ਜਗਦੀਸ ਕੀ ਜਗਤੁ ਉਲੰਘੇ ਜਾਇ॥***
***ਪੰਨਾ - 1370***

ਸੰਸਾਰ ਨੂੰ ਪਤਾ ਨਹੀਂ ਹੈ ਕਿ ਨਾਮ ਦੇ ਵਿਚ ਕਿੰਨੀ ਸ਼ਕਤੀ ਹੈ, ਅੱਲਾ ਦੋ ਅੱਖਰ ਹਨ, ਹਰੀ ਦੋ ਅੱਖਰ ਹਨ ਤੇ ਰਾਮ ਦੋ ਅੱਖਰ ਹਨ। ਹਰੇ ਰਾਮ ਚਾਰ ਅੱਖਰ ਹਨ, ਵਾਹਿਗੁਰੂ ਚਾਰ ਅੱਖਰ ਹਨ। ਲੇਕਿਨ ਜਦੋਂ ਨਾਮ ਗੁਰੂ ਤੋਂ ਪ੍ਰਾਪਤ ਹੋ ਜਾਂਦਾ ਹੈ ਉਸ ਵੇਲੇ ਇਹਦੇ ਵਿਚ ਸ਼ਕਤੀ ਪੈ ਜਾਇਆ ਕਰਦੀ ਹੈ। ਮੰਤਰ ਕੀ ਹੁੰਦੇ ਹਨ? ਇਨ੍ਹਾਂ ਨਾਲ ਮੱਝ ਨੂੰ ਨਜ਼ਰ ਲੱਗ ਗਈ ਠੀਕ ਹੋ ਜਾਂਦੀ ਹੈ। ਇਹ ਮੰਤਰ ਤਾਂ ਕੇਵਲ ਭੂਤ ਪ੍ਰੇਤਾਂ ਨੂੰ ਵਸ ਕਰਨ ਲਈ ਸਿਧ ਕੀਤੇ ਹੁੰਦੇ ਹਨ। ਇਸੇ ਤਰ੍ਹਾਂ ਇਹ ਵਾਹਿਗੁਰੂ ਗੁਰਮੰਤਰ ਹੈ, ਵਾਹਿਗੁਰੂ ਦੇ ਨਾਮ ਦੀ ਸ਼ਕਤੀ ਦਾ ਸੰਸਾਰ ਨੂੰ ਪਤਾ ਨਹੀਂ ਹੈ। ਮਰਦਾਨਾ ਕਹਿਣ ਲੱਗਿਆ, ਮਹਾਰਾਜ! ਇਹ ਸਮਝ ਵਿਚ ਕਿਉਂ ਨਹੀਂ ਆਉਂਦਾ ਲੋਕਾਂ ਦੇ, ਇਨ੍ਹਾਂ ਨੂੰ ਸਮਝ ਲੈਣਾ ਚਾਹੀਦਾ ਹੈ। ਹਾਲੇ ਇਹ ਬਚਨ ਬਿਲਾਸ ਚਲ ਰਹੇ ਸਨ ਕਿ ਗੁਰੂ ਮਹਾਰਾਜ ਮਰਦਾਨੇ ਨੂੰ ਕਹਿਣ ਲੱਗੇ, ਦੇਖ ਮਰਦਾਨਿਆ! ਉਹ ਦੇਖ! ਸ਼ਹਿਰ ਨਜ਼ਰ ਆ ਰਿਹਾ ਹੈ, ਦੇਖ ਬੜੇ ਬੜੇ ਚੁਬਾਰੇ ਤੇ ਮੰਮਟੀਆਂ ਨਜ਼ਰ ਆ ਰਹੀਆਂ ਹਨ। ਤੂੰ ਇਸ ਤਰ੍ਹਾਂ ਕਰ ਤੇ ਉਥੇ ਜਾ ਕੇ ਪ੍ਰਸ਼ਾਦ ਪਾਣੀ ਛਕ ਆ, ਤੈਨੂੰ ਭੁਖ ਲੱਗ ਗਈ ਹੋਵੇਗੀ। ਮਰਦਾਨਾ ਹੱਸਣ ਲੱਗ ਪਿਆ। ਮਹਾਰਾਜ ਕਹਿਣ ਲੱਗੇ, ਕੀ ਗੱਲ, ਹੱਸਦਾ ਕਿਉਂ ਹੈ? ਕਹਿਣ ਲੱਗਿਆ ਮਹਾਰਾਜ! ਆਪ ਜੀ ਨੇ ਇਸ ਤਰ੍ਹਾਂ ਕਹਿ ਦਿੱਤਾ ਜਿਵੇਂ ਉਥੇ ਮੇਰੇ ਕੋਈ ਰਿਸ਼ਤੇਦਾਰ ਜਾਂ ਜਾਣਕਾਰੀ ਹੈ। ਕਹਿਣ ਲੱਗਿਆ ਪਹਿਲਾਂ ਦਸ ਘਰਾਂ ਵਿਚ ਜਾਵਾਂਗਾ ਤੇ ਨਾਲੇ ਗਾਲਾਂ ਖਾਵਾਂਗਾ। ਕੋਈ ਰੱਬ ਦਾ ਪਿਆਰਾ ਮਿਲਿਆ ਤਾਂ ਮੈਂ ਉਸ ਨੂੰ ਕਹਿਣੈ ਤੇ ਫੇਰ ਪ੍ਰਸ਼ਾਦ ਪਾਣੀ ਛੱਕਣ ਦਾ ਇੰਤਜ਼ਾਮ ਹੋਣਾ ਹੈ। ਮਹਾਰਾਜ ਕਹਿਣ ਲੱਗੇ ਮਰਦਾਨਿਆ! ਨਿਰੰਕਾਰ ਦੇ ਹੋਈਏ ਚਾਕਰ ਤੇ ਦੁਨੀਆਂ ਅੱਗੇ ਹੱਥ ਅੱਡੀਏ, ਮਹਾਰਾਜ ਜੀ ਨੇ ਪੈਰ ਦਾ ਅੰਗੂਠਾ ਜ਼ਮੀਨ 'ਚ ਮਾਰਿਆ, ਇਕ ਬਹੁਤ ਹੀ ਕੀਮਤੀ ਲਾਲ ਮਰਦਾਨੇ ਨੂੰ ਕੱਢ ਕੇ ਫੜਾ ਦਿੱਤਾ। ਕਹਿਣ ਲੱਗੇ ਲੈ ਮਰਦਾਨਿਆ! ਇਹ ਲੈ ਕੇ ਤੂੰ ਸ਼ਹਿਰ ਚਲਿਆ ਜਾਹ, ਨਾਲੇ ਪ੍ਰਸ਼ਾਦ ਪਾਣੀ ਛੱਕ ਆਈਂ, ਨਾਲੇ ਇਸ ਦੀ ਕੀਮਤ ਪੁਛ ਕੇ ਆਵੀਂ। ਬੜਾ ਕੀਮਤੀ ਹੈ, ਐਵੇਂ ਕਿਤੇ ਸਸਤੇ ਭਾਅ ਵਿਚ ਨਾ ਵੇਚ ਕੇ ਆਵੀਂ ਤੇ ਚੰਗੀ ਤਰ੍ਹਾਂ ਨਿਰਣਾ ਕਰਕੇ ਦੇ ਕੇ ਆਵੀਂ। ਨਾ ਮਹਾਰਾਜ ਜੀ ਨੇ ਕੀਮਤ ਦੱਸੀ ਤੇ ਨਾ ਹੀ ਮਰਦਾਨੇ ਨੂੰ ਕੀਮਤ ਦਾ ਪਤਾ ਹੈ। ਆਪਣੇ ਅੱਟੇ-ਸੱਟੇ ਲਾਈ ਜਾਂਦੈ ਕਿ ਪੱਥਰ ਜਿਹਾ ਹੈ, ਵੀਹ ਕੁ ਰੁਪਈਏ ਦਾ ਹੋਣੈ। ਕਦੇ ਸੋਚਦਾ ਹੈ ਕਿ 50 ਰੁਪਏ ਦਾ ਹੋਵੇਗਾ। ਅੱਗੇ ਜਾ ਕੇ ਜਦੋਂ ਸ਼ਹਿਰ ਦੇ ਵਿਚ ਵੜਿਆ। ਸਬਜ਼ੀ ਬਜ਼ਾਰ ਦੇਖ ਕੇ ਇਕ ਦੁਕਾਨ ਤੇ ਜਾ ਕੇ ਮਰਦਾਨੇ ਨੇ ਉਹ ਲਾਲ ਦਿਤਾ ਤੇ



Sri Satguru Jagjit Singh Ji eLibrary NamdhariElibrary@gmail.com

ਸਬਜ਼ੀ ਫਰੋਸ਼ ਨੂੰ ਕਹਿਣ ਲੱਗਿਆ ਕਿ ਮੈਨੂੰ ਸਵਾ ਸੇਰ ਫਲ ਦੇ ਕੇ ਬਾਕੀ ਦੇ ਪੈਸੇ ਮੈਨੂੰ ਵਾਪਸ ਦੇ ਦਿਓ ਤਾਂ ਕਿ ਫਲ ਖਾ ਕੇ ਮੇਰੀ ਭੁਖ ਮਿਟ ਜਾਵੇ। ਉਸ ਨੇ ਦੇਖਿਆ ਤੇ ਦੇਖ ਕੇ ਕਹਿਣ ਲਗਿਆ, ਇਹਦਾ ਕੀ ਆਉਣੈ? ਦੋ ਮੂਲੀਆਂ ਮਿਲ ਜਾਣਗੀਆਂ। ਮਰਦਾਨਾ ਕਹਿਣ ਲੱਗਿਆ ਇਹ ਤਾਂ ਮੇਰੇ ਗੁਰੂ ਮਹਾਰਾਜ ਨੇ ਦਿਤਾ ਹੈ ਤੇ ਕਹਿੰਦੇ ਸਨ ਇਹ ਬਹੁਤ ਕੀਮਤੀ ਹੈ। ਕਹਿੰਦਾ ਇਹਦੇ ਵਿਚ ਕੀ ਹੈ? ਲਾਲ ਜਿਹਾ ਪੱਥਰ ਹੈ, ਇਹੋ ਜਿਹੇ ਪੱਥਰ ਬਥੇਰੇ ਗੰਗਾ ਵਿਚ ਰੁਲਦੇ ਫਿਰਦੇ ਹਨ। ਮਰਦਾਨਾ ਕਹਿਣ ਲੱਗਿਆ ਭਾਈ! ਵਾਪਸ ਕਰ ਦਿਓ, ਉਸਨੇ ਵਾਪਸ ਕਰ ਦਿਤਾ। ਮਰਦਾਨਾ ਅੱਗੇ ਚਲਿਆ ਜਾਂਦਾ ਹੈ ਤੇ ਹਲਵਾਈ ਦੀ ਦੁਕਾਨ ਆ ਗਈ। ਕਹਿਣ ਲੱਗਿਆ ਲੈ ਭਾਈ! ਇਹ ਬੜਾ ਕੀਮਤੀ ਪੱਥਰ ਹੈ। ਸਵਾ ਸੇਰ ਮੈਨੂੰ ਮਠਿਆਈ ਦੇ ਕੇ ਤੇ ਬਾਕੀ ਪੈਸੇ ਵਾਪਸ ਕਰ ਦਿਉ। ਦੁਕਾਨਦਾਰ ਪੱਥਰ ਨੂੰ ਉਲਟਾਅ ਪਲਟਾਅ ਕੇ ਦੇਖਦਾ ਹੈ। ਕਹਿਣ ਲੱਗਿਆ ਭਾਈ! ਇਸ ਦੀ ਤਾਂ ਕੋਈ ਕੀਮਤ ਨਹੀਂ ਹੈ, ਪੱਥਰ ਜਿਹਾ ਹੈ ਦੇਖਣ ਨੂੰ ਸੋਹਣਾ ਲਗਦਾ ਹੈ ਤੇ ਤੂੰ ਅੱਧ ਸੇਰ ਮਠਿਆਈ ਲੈ ਲੈ ਤੇ ਇਸ ਨਾਲ ਨਿਆਣੇ ਖੇਡ ਲਿਆ ਕਰਨਗੇ। ਮਰਦਾਨੇ ਨੇ ਵਾਪਸ ਲੈ ਲਿਆ। ਅੱਗੇ ਬਜਾਜ ਦੀ ਦੁਕਾਨ ਆ ਗਈ। ਉਥੇ ਜਾ ਕੇ ਕਹਿਣ ਲੱਗਿਆ ਸ਼ਾਹ ਜੀ! ਆਹ ਮੇਰੇ ਕੋਲ ਬੜਾ ਕੀਮਤੀ ਪੱਥਰ ਹੈ। ਇਹ ਤੁਸੀਂ ਲੈ ਲਵੋ ਤੇ ਮੈਨੂੰ ਦੋ ਚਾਦਰਾਂ ਦੇ ਦਿਓ, ਇਕ ਵਸਤਰ ਦੇ ਦਿਓ ਤੇ ਬਾਕੀ ਪੈਸੇ ਮੈਨੂੰ ਮੋੜ ਦਿਓ। ਉਹ ਪੱਥਰ ਦੇਖ ਕੇ ਮਰਦਾਨੇ ਦੇ ਮੂੰਹ ਵੱਲ ਦੇਖਣ ਲੱਗ ਗਿਆ। ਕਹਿਣ ਲੱਗਿਆ, ਕੀ ਕਿਹਾ ਭਾਈ! ਮਰਦਾਨੇ ਨੇ ਫੇਰ ਉਹੋ ਗੱਲ ਦੁਹਰਾਅ ਦਿੱਤੀ। ਸੇਠ ਕਹਿਣ ਲੱਗਿਆ ਕਿ ਤੂੰ ਕਹਿਨੈ ਇਹ ਬਹੁਤ ਕੀਮਤੀ ਹੈ, ਇਹੋ ਜਿਹੇ ਪੱਥਰ ਤਾਂ ਗੰਗਾ ਦੇ ਕੰਢੇ ਤੇ ਰੁਲਦੇ ਫਿਰਦੇ ਹਨ। ਜਿੰਨੇ ਮਰਜ਼ੀ ਲੈ ਆਉ। ਜੇ ਨਹੀਂ ਯਕੀਨ ਤਾਂ ਹੁਣੇ ਦਿਖਾ ਦਿੰਦਾ ਹਾਂ। ਮੈ ਇਥੇ ਰੱਖ ਛਡਾਂਗਾ, ਦੇਖਣ ਨੂੰ ਸੋਹਣਾ ਲੱਗਦੈ ਤੇ ਜੇ ਲੇਣੈ ਤਾਂ ਦੋ ਗਜ਼ ਕੱਪੜਾ ਮਿਲ ਜਾਵੇਗਾ। ਮਰਦਾਨੇ ਨੇ ਉਸ ਤੋਂ ਵੀ ਲਾਲ ਵਾਪਸ ਲੈ ਲਿਆ ਤੇ ਪੁਛਦਾ ਪੁਛਾਉਂਦਾ ਇਕ ਜੌਹਰੀ ਦੇ ਪਾਸ ਚਲਿਆ ਗਿਆ। ਜੌਹਰੀ ਨੇ ਦੇਖਿਆ ਤੇ ਕਹਿਣ ਲੱਗਿਆ, ਭਾਈ ਇਸ ਦਾ ਸੌ ਰੁਪਿਆ ਮੁਲ ਮਿਲ ਸਕਦੈ, ਉਸ ਨੇ ਬੜੇ ਜ਼ੋਰ ਨਾਲ ਕਿਹਾ। ਪਰ ਉਸ ਵੇਲੇ ਤਾਂ ਸੌ ਰੁਪੈ ਦਾ ਮੁੱਲ ਵੀ ਬਹੁਤ ਸੀ ਕਿਉਂਕਿ ਰੁਪਏ ਦੀ ਕੀਮਤ ਬਹੁਤ ਸੀ। ਮਰਦਾਨਾ ਸੁਣ ਕੇ ਹੈਰਾਨ ਹੋ ਗਿਆ ਕਿ ਇਸ ਦਾ ਤਾਂ ਮੁੱਲ ਅੱਗੇ ਤੋਂ ਅੱਗੇ ਜਿਹੜੀ ਦੁਕਾਨ ਤੇ ਜਾਂਦਾ ਹੈ ਵਧਦਾ ਜਾ ਰਿਹਾ ਹੈ। ਅਖੀਰ ਉਸ ਨੂੰ ਪੁਛਣ ਲੱਗਿਆ, ਕਹਿੰਦਾ ਇਸ ਤਰ੍ਹਾਂ ਦੱਸੋ ਕਿ ਇਥੇ ਸਭ ਤੋਂ ਚੰਗਾ ਜੌਹਰੀ ਕੌਣ ਹੈ? ਉਸ ਨੇ ਉਤਰ ਦਿੱਤਾ, ਇਥੇ ਸਭ ਤੋਂ ਵੱਡਾ ਜੌਹਰੀ ਸਾਲਸਰਾਇ ਹੈ, ਦੂਰ ਦੂਰ ਦੇਸ਼ਾਂ ਤੋਂ ਲੋਕ ਉਸ ਦੇ ਪਾਸ ਕੀਮਤੀ ਚੀਜ਼ਾਂ ਵੇਚਣ ਆਇਆ ਕਰਦੇ ਹਨ। ਮਰਦਾਨੇ ਨੇ ਦੁਕਾਨ ਦਾ ਅਤਾ ਪਤਾ ਪੁਛ ਲਿਆ ਤੇ ਦੁਕਾਨ ਤੇ ਪਹੁੰਚ ਗਿਆ। ਜਾ ਕੇ ਪਤਾ ਕੀਤਾ, ਕਹਿਣ ਲੱਗੇ, ਸੇਠ ਜੀ ਤਾਂ ਉਪਰ ਬੈਠਦੇ ਹਨ। ਉਸ ਨੇ ਦਰਵਾਜ਼ੇ ਮੂਹਰੇ ਜਾ ਕੇ ਰੱਸੀ ਖਿਚੀ ਤੇ ਅੰਦਰ ਘੰਟੀ ਵੱਜੀ ਤਾਂ ਸ਼ਾਹ ਜੀ ਦਾ ਨੌਕਰ ਆਇਆ ਜਿਸ ਦਾ ਨਾਮ ਅਧਰੱਕਾ ਸੀ। ਕਹਿਣ ਲੱਗਿਆ, ਕੀ ਗੱਲ ਹੈ ਭਾਈ? ਮਰਦਾਨੇ ਨੇ ਕਿਹਾ, ਜੀ ਮੈਂ ਆਹ ਲਾਲ ਵੇਚਣਾ ਹੈ ਤੇ ਇਸ ਦਾ ਮੁਲ ਪੁਛਣਾ ਹੈ ਕਿ ਕਿੰਨਾ ਹੈ। ਨੌਕਰ ਕਹਿਣ ਲੱਗਿਆ ਕਿ ਉਪਰ ਹੀ ਆ ਜਾਵੋ। ਕਹਿਣ ਲੱਗਿਆ, ਸ਼ਾਹ ਜੀ! ਆਹ ਮੇਰੇ ਪਾਸ ਬਹੁਤ ਕੀਮਤੀ ਚੀਜ਼ ਹੈ, ਮੈਂ ਵੇਚਣੀ ਹੈ। ਕਹਿਣ ਲੱਗਿਆ ਕੀ ਨਾਮ ਹੈ ਭਾਈ ਤੇਰਾ? ਕਹਿੰਦਾ ਜੀ ਮੇਰਾ ਨਾਮ ਮਰਦਾਨਾ ਹੈ। ਜਿਸ ਵਕਤ ਸ਼ਾਹ ਜੀ ਨੇ ਲਾਲ ਦੇਖਿਆ ਤਾਂ ਉਹ ਢਾਸਣਾ ਲਾ ਕੇ ਪਿਆ ਸੀ, ਟੇਢਾ ਜਿਹਾ ਹੋ ਕੇ, ਇਕ ਦਮ ਉਠ ਕੇ ਬਹਿ ਗਿਆ, ਹੈਰਾਨ ਹੋ ਗਿਆ, ਚੇਹਰੇ ਦਾ ਰੰਗ ਬਦਲ ਗਿਆ ਤੇ ਰੋਸ਼ਨੀ ਵੱਲ ਕਰਕੇ ਕਦੇ ਇਧਰ ਨੂੰ ਕਰਕੇ ਦੇਖਦੈ ਅਤੇ ਕਦੇ ਉਧਰ ਨੂੰ ਕਰਕੇ ਦੇਖਦੈ ਤੇ ਹੈਰਾਨ ਹੋਈ ਜਾਂਦਾ ਹੈ। ਨੌਕਰ ਨੂੰ ਆਵਾਜ਼ ਮਾਰੀ, ਬੇਟਾ ਅਧਰੱਕਾ! ਆਹ ਦੇਖ ਲਾਲ ਬੜੀ ਦੇਰ ਬਾਅਦ ਦੇਖਣ ਨੂੰ ਮਿਲਿਐ। ਇਹ ਬੇਕੀਮਤੀ ਲਾਲ ਹੈ। ਇਸ ਦੀ ਪਰਖ ਸਾਡੇ ਉਸਤਾਦਾਂ ਨੂੰ ਸੀ, ਉਨ੍ਹਾਂ ਨੇ ਇਹ ਰਮਜ਼ ਦੱਸੀ ਸੀ ਕਿ ਕਦੇ ਕਦਾਈ ਜ਼ਿੰਦਗੀ ਦੇ ਅੰਦਰ ਇਹੋ ਜਿਹਾ ਲਾਲ ਜੇ ਦਰਸ਼ਨ ਕਰਨ ਵਾਸਤੇ ਮਿਲ ਜਾਵੇ ਤਾਂ ਉਸ ਦੀ ਦਰਸ਼ਨੀ ਭੇਟ ਸੌ ਰੁਪਿਆ ਰੱਖੀਦੀ ਹੈ। ਫੇਰ ਦੂਜੀ ਗੱਲ ਕਰੀਦੀ ਹੈ। ਕਹਿਣ ਲੱਗਿਆ ਤੂੰ ਸੌ ਰੁਪਿਆ ਤਜੌਰੀ 'ਚੋਂ ਕੱਢ ਤੇ ਧੂਪ ਜਗਾ ਕੇ ਲਿਆ। ਐਨੇ ਨੂੰ ਸੇਠ ਨੇ ਉਚੇ ਥਾਂ ਚੌਂਕੀ ਦੇ ਉਤੇ ਉਹ ਲਾਲ ਰੱਖ ਦਿਤਾ। ਉਹ ਧੂਪ ਲੈ ਆਇਆ ਤੇ ਨਾਲੇ ਤਜੌਰੀ ਵਿਚੋਂ ਸੌ ਰੁਪਿਆ ਕੱਢ ਲਿਆਇਆ। ਉਸ ਨੇ ਪੰਜ ਢੇਰੀਆਂ ਕਰਕੇ ਸੌ ਰੁਪਏ ਦੀਆਂ ਰੱਖਕੇ ਅੱਗੇ ਨਮਸ਼ਕਾਰ ਕਰ ਦਿਤੀ। ਮਰਦਾਨਾ ਹੈਰਾਨ ਹੋਈ ਜਾ ਰਿਹਾ ਹੈ ਕਿ ਇਹ ਕੀ ਭਾਣਾ ਵਰਤ ਰਿਹਾ ਹੈ। ਨਮਸ਼ਕਾਰ ਕਰਕੇ ਸੇਠ ਕਹਿਣ ਲੱਗਿਆ, ਦੇਖ ਬੇਟਾ ਅਧਰੱਕਾ! ਇਹ ਉਹ ਲਾਲ ਹੈ ਜਿਹੜਾ ਸਾਡੇ ਉਸਤਾਦ ਕਿਹਾ ਕਰਦੇ ਸੀ ਕਿ ਇਹਦੇ ਜੇ ਕਦੇ ਦਰਸ਼ਨ ਹੋ ਜਾਣ ਤਾਂ ਇਸ ਦੀ ਦਰਸ਼ਨੀ ਭੇਟ ਹੀ ਸੌ ਰੁਪਈਆ ਰੱਖੀਦੀ ਹੈ। ਆਹ ਦੇਖ ਕਿੰਨੇ ਰੰਗ ਬਦਲ ਰਹੇ ਹਨ, ਪੈਰ ਪੈਰ ਤੇ ਰੰਗ ਬਦਲਦੇ ਹਨ, ਐਸਾ ਲਾਲ ਅੱਜ ਤੱਕ ਜ਼ਿੰਦਗੀ 'ਚ ਮੈਂ ਨਹੀਂ ਦੇਖਿਆ। ਗੱਲਾਂ ਹੀ ਕਰਦੇ ਸੁਣੇ ਹਨ, ਹੋਰ ਬਥੇਰੇ ਦੇਖੇ ਹਨ ਪਰ ਐਸਾ ਨਹੀਂ ਦੇਖਿਆ, ਬਹੁਤ ਨਾਯਾਬ ਚੀਜ਼ ਹੈ। ਮਰਦਾਨਾ ਹੈਰਾਨ ਹੋ ਕੇ ਦੇਖੀ ਜਾਂਦੈ। ਸੇਠ ਨੇ ਸਮਝਿਆ ਕਿ ਸ਼ਾਇਦ ਮਰਦਾਨੇ ਨੇ ਇਹ ਗੱਲ ਸਮਝੀ ਹੈ ਕਿ ਇਹਦਾ ਮੁਲ ਕੇਵਲ ਸੌ ਰੁਪੈ ਹੈ, ਇਸੇ ਕਰਕੇ ਇਹ ਹੈਰਾਨ ਹੋਇਆ ਲਗਦਾ ਹੈ। ਸਾਲਸਰਾਇ ਕਹਿਣ ਲੱਗਿਆ ਭਾਈ ਮਰਦਾਨਾ! ਇਹ ਤੁਹਾਡਾ ਲਾਲ ਹੈ ਜਾਂ ਕਿਸੇ ਹੋਰ ਦਾ ਹੈ? ਮਰਦਾਨਾ ਕਹਿਣ ਲੱਗਿਆ ਸ਼ਾਹ ਜੀ! ਇਹ ਤਾਂ ਗੁਰੂ ਨਾਨਕ ਸਾਹਿਬ ਮਹਾਰਾਜ ਜੀ ਦਾ ਹੈ। ਕਹਿਣ ਲੱਗਿਆ, ਗੁਰੂ ਨਾਨਕ ਨਿਰੰਕਾਰੀ ਦਾ ਹੈ? ਕਹਿੰਦਾ ਹਾਂ ਜੀ। ਕਹਿਣ ਲੱਗਿਆ ਉਨ੍ਹਾਂ ਦਾ ਨਾਮ ਅਸੀਂ ਉਡਦਾ ਉਡਦਾ ਸੁਣਿਐ ਕਿ ਉਹ ਕਲਜੁਗ ਨੂੰ ਤਾਰਨ ਵਾਸਤੇ ਆਏ ਹਨ। ਕਹਿਣ ਲੱਗਿਆ, ਧੰਨ ਭਾਗ ਸਾਡੇ। ਜੇਕਰ ਇਸ ਲਾਲ ਦੇ ਕਾਰਨ ਸਾਨੂੰ ਗੁਰੂ ਨਾਨਕ ਜੀ ਦੇ ਦਰਸ਼ਨ ਹੋ ਜਾਣਗੇ। ਭਾਈ ਮਰਦਾਨਾ! ਇਹ ਲਾਲ ਲੈ ਲਵੋ ਤੇ ਇਹ ਸੌ ਰੁਪਈਆ ਵੀ ਲੈ ਲਵੋ। ਮਰਦਾਨੇ ਨੇ ਕਿਹਾ ਕਿ ਮੇਰੇ ਗੁਰੂ ਦਾ ਹੁਕਮ ਨਹੀਂ ਹੈ। ਸਾਲਸਰਾਇ ਕਹਿਣ ਲੱਗਿਆ, ਨਹੀਂ, ਇਹ ਇਸ



Sri Satguru Jagjit Singh Ji eLibrary NamdhariElibrary@gmail.com

ਲਾਲ ਦੀ ਦਰਸ਼ਨ ਭੇਟ ਸੌ ਰੁਪਈਆ ਹੈ। ਜੇ ਮੁੱਲ ਪਾਉਣਾ ਹੈ ਤਾਂ ਪੰਜ ਸੱਤ ਸ਼ਹਿਰਾਂ ਦੇ ਜੌਹਰੀ ਬੁਲਾਉਣੇ ਪੈਣਗੇ ਤੇ ਤੁਸੀਂ ਇਥੇ ਸਾਡੇ ਪਾਸ ਹੀ ਟਿਕੋ, ਉਹ ਆ ਕੇ ਮਿਲ ਕੇ ਬੈਠਣਗੇ ਤੇ ਮੁੱਲ ਪਾਉਣਗੇ। ਮਰਦਾਨਾ ਹੈਰਾਨ ਹੋਈ ਜਾ ਰਿਹਾ ਹੈ ਕਿ ਕਿਥੇ ਕੋਈ ਦੋ ਮੂਲੀਆ, ਅੱਧਾ ਕਿਲੋ ਮਠਿਆਈ ਤੇ ਸਵਾ ਗਜ਼ ਕੱਪੜਾ ਤੇ ਸੌ ਰੁਪਿਆ ਦੇ ਰਿਹਾ ਸੀ ਤੇ ਕਿਥੇ ਦਰਸ਼ਨੀ ਭੇਟ ਸੌ ਰੁਪਈਆ ਰੱਖਿਆ ਹੈ ਤੇ ਇਹ ਬੇਕੀਮਤੀ ਚੀਜ਼ ਕਹੀ ਜਾ ਰਹੀ ਹੈ। ਸਾਲਸਰਾਇ ਕਹਿਣ ਲੱਗਿਆ ਕਿ ਗੁਰੂ ਨਾਨਕ ਸਾਹਿਬ ਕਿਥੇ ਟਿਕੇ ਹੋਏ ਹਨ ਤੇ ਉਨ੍ਹਾਂ ਦੇ ਨਾਲ ਕਿੰਨੇ ਕੁ ਸਾਧੂ ਹਨ। ਮਰਦਾਨਾ ਜੀ ਕਹਿਣ ਲੱਗੇ ਸ਼ਾਹ ਜੀ! ਕਦੇ ਕਦੇ ਤਾਂ ਸੈਂਕੜੇ ਹੋ ਜਾਂਦੇ ਹਨ ਤੇ ਹੁਣ ਅਸੀਂ ਤਿੰਨ ਜਣੇ ਹਾਂ, ਮੈਂ ਹਾਂ ਤੇ ਭਾਈ ਬਾਲਾ ਹੈ ਤੇ ਮਹਾਰਾਜ ਜੀ ਹਨ। ਕਹਿੰਦੇ ਚਲੋ, ਠੀਕ ਹੈ ਤੇ ਅਧਰੱਕਾ ਨੌਕਰ ਨੂੰ ਕਹਿਣ ਲੱਗੇ, ਹੁਣੇ ਸ਼ਹਿਰ ਵਿਚ ਜਾਹ ਤੇ ਫਲਾਂ ਦਾ ਟੋਕਰਾ ਤੇ ਮਠਿਆਈ ਲੈ ਕੇ ਆ ਤੇ ਘਰ ਵਾਲਿਆਂ ਨੂੰ ਕਹਿ ਦਿਤਾ ਕਿ ਅੱਠ ਦਸ ਬੰਦਿਆਂ ਦਾ ਖਾਣਾ ਤਿਆਰ ਕਰੋ। ਫਲ ਲੈ ਆਂਦੇ, ਮਠਿਆਈ ਸਾਰਾ ਕੁਝ ਟੋਕਰੇ 'ਚ ਰੱਖ ਲਿਆ ਤੇ ਪ੍ਰਸ਼ਾਦਾ ਤੇ ਜਲ ਆਦਿ ਸਭ ਕੁਝ ਨਾਲ ਲੈ ਲਿਆ, ਬਰਤਨ ਲੈ ਲਏ ਤੇ ਗੁਰੂ ਨਾਨਕ ਮਹਾਰਾਜ ਵੱਲ ਨੂੰ ਤੁਰ ਪਏ। ਅੱਧਰੱਕੇ ਦੇ ਸਿਰ ਤੇ ਟੋਕਰਾ ਰੱਖਿਆ ਤੇ ਜਿਸ ਵਕਤ ਦੂਰੋਂ ਅੱਧਰੱਕੇ ਨੇ ਗੁਰੂ ਨਾਨਕ ਮਹਾਰਾਜ ਜੀ ਨੂੰ ਦੇਖਿਆ, ਐਸਾ ਝਲਕਾਰਾ ਵੱਜਿਆ ਕਿ ਪਰਤੱਖ ਨਿਰੰਕਾਰ ਨਜ਼ਰ ਆਏ, ਪਰਮੇਸ਼ਰ ਨਜ਼ਰ ਆਇਆ। ਉਥੋਂ ਹੀ ਨਮਸ਼ਕਾਰਾਂ ਕਰਨ ਲੱਗ ਗਿਆ ਤੇ ਡੰਡਉਤ ਪ੍ਰਨਾਮ ਕੀਤੀ। ਸੇਠ ਜੀ ਵੀ ਆ ਗਏ ਤਾਂ ਮਹਾਰਾਜ ਜੀ ਨੂੰ ਨਮਸ਼ਕਾਰ ਕੀਤੀ। ਕਹਿਣ ਲੱਗਿਆ ਪਾਤਸ਼ਾਹ! ਧੰਨ ਭਾਗ ਮੇਰੇ ਕਿ ਅੱਜ ਆਪ ਦੇ ਦਰਸ਼ਨ ਹੋਏ। ਬੜੀ ਦੇਰ ਦੇ ਸੁਣਦੇ ਆ ਰਹੇ ਸੀ ਕਿ ਗੁਰੂ ਨਾਨਕ ਨਿਰੰਕਾਰੀ ਜਗਤ ਨੂੰ ਸੋਧਣ ਵਾਸਤੇ ਨਿਕਲਿਆ ਹੈ। ਸਾਧ ਸੰਗਤ ਜੀ! ਕਿੱਡਾ ਵੱਡਾ ਕੰਮ ਸੀ? ਸਾਰੀ ਦੁਨੀਆਂ 'ਚ ਜਿਥੇ ਤੱਕ ਵੀ ਦੁਨੀਆਂ ਵਸਦੀ ਸੀ ਹਰ ਥਾਂ ਤੇ ਗਏ। ਐਨਾ ਕੁ ਜ਼ੁਬਾਨੀ ਕੌਣ ਯਾਦ ਰੱਖ ਸਕਦੈ, ਜਿੰਨਾ ਕੁ ਭਾਈ ਬਾਲੇ ਦੇ ਯਾਦ ਸੀ ਲਿਖਾਉਂਦੇ ਰਹੇ। ਜਿਥੇ ਵੀ ਜਾਂਦੇ ਸੀ ਮਹਾਰਾਜ ਉਨ੍ਹਾਂ ਲੋਕਾਂ ਦੀ ਬੋਲੀ ਬੋਲਣ ਲੱਗ ਜਾਂਦੇ ਸੀ। ਪੈਦਲ ਹੀ ਸਾਰੀ ਦੁਨੀਆਂ ਦਾ ਸਫਰ ਤਹਿ ਕੀਤਾ। ਕਈ ਸਾਲ ਆਪ ਸੰਸਾਰ ਨੂੰ ਤਾਰਨ ਵਾਸਤੇ ਦਿਨ ਰਾਤ ਤੁਰਦੇ ਹੀ ਰਹੇ, ਇਹ ਨਹੀਂ ਕਿ ਮਹਿਲਾਂ ਵਿਚ ਟਿਕਾਣਾ ਕਰਕੇ ਬੈਠੇ ਸੀ, ਜੰਗਲਾਂ ਵਿਚੋਂ ਦੀ ਤੁਰਦੇ ਰਹੇ, ਕੀੜੇ ਲੜਦੇ ਰਹੇ, ਮੱਛਰ ਲੜਦੇ ਰਹੇ ਤੇ ਸੱਪ ਉਤੋਂ ਦੀ ਲੰਘਦੇ ਰਹੇ, ਬਾਰਸ਼ਾਂ ਹੁੰਦੀਆਂ ਰਹੀਆਂ। ਜੇ ਜੰਗਲ 'ਚ ਰਾਤ ਪੈ ਗਈ, ਉਥੇ ਹੀ ਰਹਿ ਪਏ, ਕਿਸੇ ਨਦੀ ਦੇ ਕਿਨਾਰੇ ਰਾਤ ਪੈ ਗਈ, ਉਥੇ ਹੀ ਰਹਿ ਪਏ। ਇਸ ਤਰ੍ਹਾਂ ਬੜੇ ਔਖੇ ਹੋ ਕੇ ਬਹੁਤ ਕਠਿਨ ਮੰਜ਼ਲਾਂ ਤਹਿ ਕਰਕੇ ਥਾਂ ਥਾਂ ਤੇ ਪੁਜਦੇ ਰਹੇ ਤੇ ਸੰਸਾਰ ਦਾ ਉਧਾਰ ਕਰਦੇ ਰਹੇ। ਬੜੀ ਔਖੀ ਗੱਲ ਹੈ, ਕਹਿਣਾ ਸੌਖਾ ਹੈ, ਆਪ ਦੀ ਪਹਿਲੀ ਉਦਾਸੀ ਬਾਰਾਂ ਸਾਲ ਦੀ ਸੀ।

ਸਾਲਸਰਾਇ ਕਹਿਣ ਲੱਗਿਆ ਮਹਾਰਾਜ! ਆਪ ਦਾ ਨਾਮ ਬੜੀ ਦੇਰ ਤੋਂ ਸੁਣਦੇ ਸੀ ਤੇ ਇਸ ਲਾਲ ਦੇ ਸਬੱਬ ਆਪ ਦੇ ਦਰਸ਼ਨ ਹੋਏ ਹਨ। ਕਹਿਣ ਲੱਗਿਆ ਮਹਾਰਾਜ! ਇਹ ਲਾਲ ਬਹੁਤ ਕੀਮਤੀ ਲਾਲ ਹੈ। ਮਰਦਾਨਾ ਕਹਿਣ ਲੱਗਿਆ ਮਹਾਰਾਜ ਜੀ! ਮੈਂ ਤਾਂ ਗੱਲ ਸੁਣ ਸੁਣ ਕੇ ਹੈਰਾਨ ਹੁੰਦਾ ਚਲਿਆ ਗਿਆ, ਜਿਸ ਵਕਤ ਮੈਂ ਇਸ ਲਾਲ ਨੂੰ ਵੇਚਣ ਤੇ ਇਹਦੀ ਕੀਮਤੀ ਜਾਨਣ ਲਈ ਸ਼ਹਿਰ ਵਿਚ ਲੈ ਕੇ ਗਿਆ। ਪਹਿਲਾਂ ਸਬਜ਼ੀ ਫਰੋਸ਼ ਪਾਸ ਗਿਆ ਤਾਂ ਉਸ ਨੇ ਦੋ ਮੂਲੀਆਂ ਮੁੱਲ ਪਾਇਆ ਤੇ ਉਹ ਵੀ ਨੱਕ ਚਾੜ੍ਹ ਕੇ, ਅਗਲੇ ਦੁਕਾਨਦਾਰ ਪਾਸ ਗਿਆ, ਉਸ ਨੇ ਅੱਧ ਸੇਰ ਮਠਿਆਈ ਮੁੱਲ ਪਾਇਆ, ਤੀਸਰੇ ਦੇ ਪਾਸ ਗਿਆ ਉਹ ਕਹਿੰਦਾ ਕਿ ਦੋ ਗਜ਼ ਕੱਪੜਾ ਲੈ ਲੈ। ਫੇਰ ਇਕ ਜੌਹਰੀ ਦੇ ਪਾਸ ਗਿਆ, ਉਸ ਨੇ ਸੌ ਰੁਪਿਆ ਮੁੱਲ ਪਾਇਆ ਪਰ ਜਦੋਂ ਇਨ੍ਹਾਂ ਪਾਸ ਆਇਆ ਤਾਂ ਮੈਂ ਹੈਰਾਨ ਹੋ ਗਿਆ। ਇਹ ਕਹਿਣ ਲੱਗੇ ਕਿ ਇਹਦੀ ਤਾਂ ਦਰਸ਼ਨ ਭੇਟਾ ਹੀ ਸੌ ਰੁਪਿਆ ਹੈ ਤੇ ਇਸ ਦਾ ਮੁੱਲ ਪਾਉਣਾ ਮੁਸ਼ਕਲ ਹੈ, ਇਹ ਬੇਮੁੱਲਾ ਲਾਲ ਹੈ। ਕਹਿਣ ਲੱਗਿਆ ਮਹਾਰਾਜ ਜੀ! ਦੇਖੋ ਕਿੰਨਾ ਫਰਕ ਹੈ। ਮਹਾਰਾਜ ਕਹਿਣ ਲੱਗੇ, ਮਰਦਾਨਿਆ! ਅਸੀਂ ਤਦੇ ਤਾਂ ਤੈਨੂੰ ਕਹਿੰਦੇ ਹਾਂ ਕਿ ਜਿਸ ਤਰ੍ਹਾਂ ਨਾਲ ਇਸ ਲਾਲ ਨੂੰ ਸਾਲਸਰਾਇ ਜੌਹਰੀ ਤੋਂ ਬਿਨਾਂ ਕੋਈ ਨਹੀਂ ਪਛਾਣ ਸਕਿਆ, ਇਸੇ ਤਰ੍ਹਾਂ ਪ੍ਰਮੇਸ਼ਰ ਦੇ ਨਾਮ ਦੀ ਕੀਮਤ ਵੀ ਸੰਸਾਰ ਨਹੀਂ ਜਾਣਦਾ, ਵਿਚਾਰਾ ਸਬਜ਼ੀ ਫਰੋਸ਼ ਇਸ ਲਾਲ ਦੀ ਕੀਮਤ ਕੀ ਜਾਣੇ? ਮਠਿਆਈ ਵੇਚਣ ਵਾਲੇ ਨੂੰ ਲਾਲ ਦੀ ਪਛਾਣ ਕਿਵੇਂ ਹੋਵੇ? ਕੱਪੜੇ ਦੇ ਵਪਾਰੀ ਬਜਾਜ਼ ਨੂੰ ਲਾਲਾਂ ਦੀ ਕੀਮਤ ਦੀ ਕੀ ਸਾਰ ਹੈ, ਲਾਲਾਂ ਦੀ ਕੀਮਤ ਤਾਂ ਕੋਈ ਜੌਹਰੀ ਹੀ ਪਾ ਸਕਿਆ ਕਰਦਾ ਹੈ। ਇਸੇ ਤਰ੍ਹਾਂ ਦੇ ਨਾਲ, ਨਾਮ ਦੀ ਜੋ ਕੀਮਤ ਹੈ, ਨਾਮ ਦਾ ਜੋ ਮੁਲ ਹੈ, ਨਾਮ ਦੀ ਜੋ ਮਹਿਮਾ ਹੈ, ਉਸ ਨੂੰ ਕੇਵਲ ਸੰਤ ਹੀ ਜਾਣਿਆ ਕਰਦੇ ਹਨ, ਸੰਸਾਰ ਦੇ ਲੋਕ ਨਹੀਂ ਜਾਣਿਆ ਕਰਦੇ।

***ਧਾਰਨਾ - ਮਹਿਮਾ ਹਰਿ ਨਾਮ ਦੀ,***
***ਸੰਤਾਂ ਦੇ ਹਿਰਦੇ ਵਸਦੀ -2, 2.***
***ਸੰਤਾਂ ਦੇ ਹਿਰਦੇ ਵਸਦੀ -2, 2.***
***ਮਹਿਮਾ ਹਰਿ ਨਾਮ ਦੀ,................ -2.***

***ਨਾਮ ਕੀ ਮਹਿਮਾ ਸੰਤ ਰਿਦ ਵਸੈ॥ ਪੰਨਾ - 265***

ਕੇਵਲ ਸੰਤਾਂ ਨੂੰ ਤੇ ਬੰਦਗੀ ਕਰਨ ਵਾਲੇ ਮਹਾਂਪੁਰਸ਼ਾਂ ਨੂੰ ਏਸ ਗੱਲ ਦਾ ਪਤਾ ਹੋਇਆ ਕਰਦੈ ਕਿ ਪ੍ਰਮੇਸ਼ਰ ਦੇ ਨਾਮ ਦੀ ਕੀ ਮਹਿਮਾ ਹੈ? ਨਾਮ ਦਾ ਮੁਲ ਵੀ ਸੰਸਾਰ ਵਿਚ ਕੋਈ ਨਹੀਂ ਜਾਣਦਾ।

***ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ॥***
***ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ॥***
***ਪੰਨਾ - 81***

ਮਹਾਰਾਜ ਕਹਿਣ ਲੱਗੇ, ਮਰਦਾਨਿਆ! ਜਿਸ ਤਰ੍ਹਾਂ ਲਾਲ ਦੀ ਕੀਮਤ ਦਾ ਸਬਜ਼ੀ ਫਰੋਸ਼ ਨੂੰ ਨਹੀਂ ਸੀ ਪਤਾ, ਹਲਵਾਈ ਨੂੰ ਵੀ ਨਹੀਂ ਸੀ ਪਤਾ, ਬਜਾਜ ਨੂੰ ਵੀ ਨਹੀਂ ਸੀ ਪਤਾ, ਉਸ ਜੌਹਰੀ ਨੂੰ ਵੀ ਨਹੀਂ ਸੀ ਪਤਾ ਤੇ ਕੇਵਲ ਇਸ ਸਾਲਸਰਾਇ ਜੌਹਰੀ ਨੂੰ ਪਤਾ ਹੈ ਕਿਉਂਕਿ ਇਹ ਕਦਰਦਾਨ ਹੈ, ਕੀਮਤੀ ਚੀਜ਼ਾਂ ਦੀ ਕਦਰ ਕੇਵਲ ਕਦਰਦਾਨ ਤੋਂ ਹੀ ਪਾਈ ਜਾ ਸਕਦੀ



Sri Satguru Jagjit Singh Ji eLibrary NamdhariElibrary@gmail.com

ਹੈ, ਮੂਰਖਾਂ ਨੂੰ ਨਹੀਂ ਪਤਾ ਹੋਇਆ ਕਰਦਾ। ਇਸੇ ਤਰ੍ਹਾਂ ਜੋ ਨਾਮ ਹੈ ਇਹਦੀ ਮਹਿਮਾ ਨੂੰ ਸੰਤ ਹੀ ਜਾਣਦੇ ਹਨ ਜਿਨ੍ਹਾਂ ਨੇ ਨਾਮ ਜਪਿਆ ਹੁੰਦਾ ਹੈ।

***ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥***
***ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥***
***ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥***
***ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥***
***ਰਵਿਦਾਸ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ॥***
***ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ॥***
***ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥***
***ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ॥***
***ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥***
***ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥***

***ਪੰਨਾ - 487***

ਪੁਛ ਲੈ ਇਨ੍ਹਾਂ ਨੂੰ ਜਾ ਕੇ ਨਾਮ ਦੀ ਕੀਮਤ ਕੀ ਹੁੰਦੀ ਹੈ? ਇਕ ਦਫਾ ਇਕ ਕੋਹੜੀ ਕਬੀਰ ਸਾਹਿਬ ਦੇ ਦਰਵਾਜ਼ੇ ਤੇ ਆਇਆ ਜੋ ਇਕ ਰਾਜਾ ਸੀ ਤੇ ਮਾਤਾ ਲੋਈ ਜੀ ਨੂੰ ਪੁਛਣ ਲਗਿਆ ਕਿ ਮਾਤਾ ਜੀ! ਕਬੀਰ ਸਾਹਿਬ ਕਿਥੇ ਹਨ? ਉਹ ਕਹਿਣ ਲੱਗੇ ਕਿ ਉਹ ਤਾਂ ਬਾਹਰ ਗਏ ਹੋਏ ਹਨ ਤੇ ਪੰਜ ਸੱਤ ਦਿਨਾਂ ਤੱਕ ਆਉਣਗੇ। ਰਾਜਾ ਕਹਿਣ ਲੱਗਿਆ, ਮਾਤਾ ਜੀ! ਮੈਂ ਤਾਂ ਬਹੁਤ ਦੁਖੀ ਹਾਂ। ਕਹਿਣ ਲੱਗੇ ਭਾਈ ਕੀ ਹੋਇਐ, ਕੀ ਗੱਲ ਹੈ? ਕਹਿਣ ਲੱਗਿਆ ਮਾਤਾ ਜੀ! ਜੇ ਉਹਨਾਂ ਨੇ ਕਈ ਦਿਨਾਂ ਨੂੰ ਆਉਣੈ ਪਰ ਮੈਂ ਤਾਂ ਬਹੁਤ ਦੁਖੀ ਹਾਂ ਬੜੀ ਦੂਰੋਂ ਆਇਆ ਹਾਂ, ਮੇਰੇ ਸਰੀਰ ਨੂੰ ਕੁਸ਼ਟ ਰੋਗ ਨੇ ਗ੍ਰਸਿਆ ਹੋਇਐ, ਮੇਰਾ ਸਰੀਰ ਜਲ ਰਿਹੈ ਤੇ ਬਦਬੂ ਮਾਰਦਾ ਹੈ। ਦਵਾਈਆਂ ਮਲਦਾ ਹਾਂ, ਬੜਾ ਕੁਝ ਕਰਦਾ ਹਾਂ, ਕੱਪੜੇ ਬਦਲਦਾ ਮੈਂ ਥੱਕ ਜਾਂਦਾ ਹਾਂ ਪਰ ਕਿਸੇ ਦਵਾਈ ਦਾ ਅਸਰ ਨਹੀਂ ਹੋਇਆ, ਤੁਸੀਂ ਮੇਰੇ ਤੇ ਕਿਰਪਾ ਕਰੋ। ਮਾਤਾ ਲੋਈ ਜੀ ਨੂੰ ਦਇਆ ਆਈ ਤੇ ਕਹਿਣ ਲੱਗੇ, ਤਾਂ ਕੀ ਹੋਇਐ, ਇਹਦੇ ਵਿਚ ਕਬੀਰ ਸਾਹਿਬ ਦੀ ਇੰਤਜ਼ਾਰ ਕਰਨ ਦੀ ਕੀ ਲੋੜ ਹੈ। ਕਹਿਣ ਲੱਗੇ ਆ ਸਾਮ੍ਹਣੇ ਆ ਕੇ ਚੌਂਕੜਾ ਮਾਰ ਕੇ ਬੈਠ ਜਾਉ।

ਕਹਿਣ ਲੱਗੀ, ਭਾਈ ਬੋਲ ਰਾਮ! ਉਸ ਨੇ ਰਾਮ ਕਹਿ ਦਿੱਤਾ।

ਦੂਜੀ ਵਾਰੀ ਫੇਰ ਕਹਿੰਦੀ ਹੈ, ਕਹਿ ਰਾਮ! ਉਸ ਨੇ ਫੇਰ ਰਾਮ ਕਿਹਾ। ਤੀਜੀ ਵਾਰੀ ਉਸ ਤੋਂ ਫੇਰ ਰਾਮ ਕਹਾਇਆ। ਸਾਧ ਸੰਗਤ ਜੀ! ਕਮਾਏ ਹੋਏ ਨਾਮ ਵਿਚ ਤੇ ਦੂਸਰੇ ਦੇ ਵਿਚ ਬਹੁਤ ਅੰਤਰ ਹੋਇਆ ਕਰਦਾ ਹੈ। ਜਿਸ ਨੇ ਕਮਾ ਲਿਆ ਤਾਂ ਪ੍ਰਮਾਤਮਾ ਉਸ ਨੂੰ ਇਹ ਫਲ ਦੇ ਦਿਆ ਕਰਦਾ ਹੈ ਅਤੇ ਦੂਜੀ ਗੱਲ ਇਹ ਹੈ ਕਿ ਅੱਖਰਾਂ ਦੇ ਅੰਦਰ ਸ਼ਕਤੀ ਹੁੰਦੀ ਹੈ। ਜਿਸ ਤਰ੍ਹਾਂ ਨਾਲ ਬੋਹੜ ਦਾ ਬੀਜ ਹੈ ਉਹ ਖਸਖਸ ਦੇ ਦਾਣੇ ਜਿੱਡਾ ਹੁੰਦਾ ਹੈ। ਜਦੋਂ ਜ਼ਮੀਨ ਦੇ ਵਿਚ ਇਸ ਨੂੰ ਦਬਿਆ ਜਾਵੇ, ਗਰਮੀ ਪੂਰੀ ਦਿਤੀ ਜਾਵੇ, ਉਸ ਤੋਂ ਬਾਅਦ ਇਹ ਹਰਾ ਹੁੰਦੈ ਤੇ ਜਦੋਂ ਵੱਡਾ ਹੁੰਦੈ ਤਾਂ ਵਿਸਥਾਰ ਕਿੱਡਾ ਹੁੰਦੈ ਕਿ ਏਕੜਾਂ ਵਿਚ ਫੈਲ ਜਾਂਦਾ ਹੈ। ਏਸੇ ਤਰ੍ਹਾਂ ਇਹ ਨਾਮ ਹਿਰਦੇ ਦੇ ਵਿਚ ਬੀਜਿਆ ਜਾਂਦੈ। ਰਾਮ ਕੇਵਲ ਦੋ ਅੱਖਰ ਹੁੰਦੇ ਹਨ, ਅੱਲਾ ਦੋ ਅੱਖਰ ਹੁੰਦੇ ਹਨ ਤੇ ਵਾਹਿਗੁਰੂ ਚਾਰ ਅੱਖਰ ਹੁੰਦੇ ਹਨ। ਜਿਸ ਵਕਤ ਇਹ ਫਲ ਜਾਂਦਾ ਹੈ, ਫੇਰ ਇਹਦੀ ਮਹਿਮਾ ਦਾ ਕੋਈ ਹਿਸਾਬ ਕਿਤਾਬ ਨਹੀਂ ਹੋਇਆ ਕਰਦਾ। ਮੁੱਲ ਨਹੀਂ ਕੋਈ ਜਾਣ ਸਕਿਆ ਕਰਦਾ। ਜੋ ਵਾਹਿਗੁਰੂ ਵਿਚ ਸ਼ਕਤੀ ਹੈ, ਉਹ ਸ਼ਕਤੀ ਉਸ ਦੇ ਨਾਮ ਵਿਚ ਹੈ। ਸੋ ਨਾਮ ਸਿੱਧ ਹੋ ਜਾਇਆ ਕਰਦਾ ਹੈ ਅਤੇ ਸਿੱਧ ਹੋਏ ਸ਼ਬਦ ਦੇ ਵਿਚ ਬਹੁਤ ਵੱਡੀ ਸ਼ਕਤੀ ਆ ਜਾਇਆ ਕਰਦੀ ਹੈ। ਰਾਜਾ ਵਾਪਸ ਚਲਾ ਗਿਆ, ਜਾ ਕੇ ਉਸ ਨੇ ਇਸ਼ਨਾਨ ਕੀਤਾ, ਇਸ਼ਨਾਨ ਕਰਕੇ ਬਸਤਰ ਪਹਿਨੇ ਤੇ ਕੁੰਦਨ ਵਰਗੀ ਦੇਹ ਨਿਕਲ ਆਈ। ਸਾਰੇ ਧੰਨ ਧੰਨ ਕਰ ਉਠੇ ਕਿ ਧੰਨ ਮਾਤਾ ਲੋਈ, ਧੰਨ ਮਾਤਾ ਲੋਈ। ਕਾਸ਼ੀ ਸ਼ਹਿਰ ਵਿਚ ਗੱਲ ਚਲ ਪਈ, ਸਾਰੇ ਲੋਕਾਂ ਵਿਚ ਪਤਾ ਲਗ ਗਿਆ। ਕਹਿਣ ਲੱਗੇ ਦੇਖੋ! ਕਬੀਰ ਸਾਹਿਬ ਤਾਂ ਹੈਗੇ ਹੀ ਸਨ, ਵੱਡੇ ਪੂਰਨ ਤੱਤ ਬੇਤੇ ਮਹਾਂਪੁਰਸ਼ ਤੇ ਮਾਤਾ ਲੋਈ ਜੀ ਛੁਪੇ ਰੁਸਤਮ ਨਿਕਲੇ, ਇਨ੍ਹਾਂ ਦੇ ਵਿਚ ਵੀ ਕਿੰਨੀ ਸ਼ਕਤੀ ਹੈ। ਇਸ ਤਰ੍ਹਾਂ ਦੇ ਨਾਲ ਮਹਿਮਾ ਸ਼ੁਰੂ ਹੋ ਗਈ। ਕਈ ਪ੍ਰੇਮੀਆਂ ਦੇ ਮਨ ਵਿਚ ਸ਼ੰਕਾ ਆ ਜਾਂਦਾ ਹੈ ਕਿ ਕਦੇ ਐਸ ਤਰ੍ਹਾਂ ਵੀ ਕੋਈ ਰਾਜ਼ੀ ਹੋ ਜਾਇਆ ਕਰਦਾ ਹੈ। ਆਹ! ਤੁਹਾਡੇ ਕੋਲ ਹੀ ਚੰਡੀਗੜ੍ਹ ਵਿਚ ਇਕ ਇਨਸਪੈਕਟਰ ਜਨਰਲ ਪੁਲੀਸ (I.G Police) ਸਨ ਉਸ ਵਕਤ ਮੈਂ ਚੰਡੀਗੜ੍ਹ ਸੈਕਟਰੀਏਟ ਵਿਚ ਹੁੰਦਾ ਸੀ, ਇਹ ਕੋਈ 1960-61 ਦੀ ਗੱਲ ਹੈ। ਉਨ੍ਹਾਂ ਦੇ ਘਰੋਂ ਬੀਬੀ ਦਾ ਨਾਮ ਸ਼ੀਲਾ, ਨਾਰੰਗਵਾਲ ਦੇ ਰਹਿਣ ਵਾਲੀ ਸੀ ਤੇ ਸਰਦਾਰ ਐਸ. ਪ੍ਰਤਾਪ ਗਰੇਵਾਲ ਦੀ ਭੈਣ ਸੀ। ਉਸ ਦੇ ਸਰੀਰ ਨੂੰ ਕੋਹੜ ਹੋ ਗਿਆ ਸੀ। ਉਸ ਨੇ ਬੜਾ ਇਲਾਜ ਕਰਵਾਇਆ ਤੇ ਦੂਰ ਦੂਰ ਤੱਕ ਇਲਾਜ ਕਰਵਾਉਣ ਲਈ ਜਾਂਦੀ ਰਹੀ ਲੇਕਿਨ ਠੀਕ ਨਾ ਹੋਇਆ। ਸੁਧਾਰ ਪਿੰਡ ਦੇ ਰਹਿਣ ਵਾਲੇ ਭਾਈ ਸ਼ੇਰ ਸਿੰਘ ਜੀ ਇਕ ਆਮ ਸਾਧਾਰਨ ਕਿਸਾਨ ਖੇਤੀ ਕਰਨ ਵਾਲੇ ਸੀ। ਇਸ ਬੀਬੀ ਨੂੰ ਪਤਾ ਲੱਗਿਆ ਕਿ ਇਕ ਇਹ ਸੰਤ ਹਨ ਤੇ ਘਰ ਵਿਚ ਰਹਿੰਦੇ ਹਨ ਪਰ ਕਿਸੇ ਨੂੰ ਪਤਾ ਨਹੀਂ ਹੈ। ਘਰ ਵਿਚ ਆਮ ਸਾਧਾਰਨ ਬੰਦਿਆਂ ਵਾਂਗੂੰ ਰਹਿੰਦੇ ਸਨ, ਪਿੰਡ ਵਿਚ ਵੀ ਕਿਸੇ ਨੂੰ ਪਤਾ ਨਹੀਂ ਸੀ। ਉਥੇ ਉਨ੍ਹਾਂ ਪਾਸ ਗਏ ਤੇ ਸਾਰੀ ਗੱਲ ਦੱਸੀ। ਕਹਿਣ ਲੱਗੇ ਕਿ ਸਾਡੇ ਕੋਲ ਤਾਂ ਕੁਛ ਨਹੀਂ ਇਹ ਤਾਂ ਗੁਰੂ ਮਹਾਰਾਜ ਜੀ ਦੀ ਬਾਣੀ ਦੀ ਸ਼ਕਤੀ ਹੈ ਤੇ ਉਪਾਵ ਤੁਸੀਂ ਕਰ ਲਵੋ। ਉਹਨਾਂ ਨੇ ਮੂਲਮੰਤਰ ਅੱਗੇ ਲਾ ਕੇ ਇਕ ਸ਼ਬਦ ਦੇ ਦਿੱਤਾ ਤੇ ਕਿਹਾ, ਇਸ ਦਾ ਪਾਠ ਕਰੀ ਜਾਇਓ। ਮਨ੍ਹਾਂ ਕਰ ਦਿਤਾ ਕਿ ਅੰਡੇ ਨਾ ਖਾਇਓ, ਮਾਸ ਨਾ ਖਾਇਓ ਤੇ ਸ਼ਰਾਬ ਨਹੀਂ ਪੀਣੀ, ਇਹ ਚੀਜ਼ਾਂ ਘਰ ਵਿਚ ਵੀ ਨਹੀਂ ਆਉਣ ਦੇਣੀਆਂ ਅਤੇ ਸ਼ੁਧ ਤੇ ਪਵਿੱਤਰ ਰਿਹੋ ਤੇ ਨਿੰਦਿਆ, ਚੁਗਲੀ, ਈਰਖਾ ਨਾ ਕਰਿਓ। ਇਕ ਚਿਤ ਹੋ ਕੇ ਗੁਰੂ ਨਾਨਕ ਸਾਹਿਬ ਦਾ ਧਿਆਨ ਧਰ ਕੇ ਇਸ ਦਾ ਪਾਠ ਕਰੋ ਤੇ ਨਾਲ ਧੂਪ ਲਗਾ ਲਿਆ ਕਰਿਓ ਅਤੇ ਤੁਰਦੇ ਫਿਰਦੇ ਵੀ ਇਸ ਸ਼ਬਦ ਦਾ ਪਾਠ ਕਰੀ ਜਾਇਆ ਕਰੋ। ਜਦੋਂ ਬੈਠ ਕੇ ਪਾਠ ਕਰੋਂਗੇ ਤਾਂ ਸਾਹਮਣੇ ਜਲ ਰਖ ਲਿਆ ਕਰਿਓ ਤੇ ਉਹ ਜਲ ਵੀ ਛਕਦੇ ਰਿਹਾ ਕਰੋ। ਇਨ੍ਹਾਂ ਨੇ ਵਿਧੀ ਸਮਝਾ ਦਿੱਤੀ ਤੇ ਇਹ ਬੀਬੀ ਇਸੇ ਤਰ੍ਹਾਂ ਕਰਦੀ



Sri Satguru Jagjit Singh Ji eLibrary NamdhariElibrary@gmail.com

ਰਹੀ। ਜਦੋਂ ਕਾਫੀ ਸਮਾਂ ਲੰਘ ਗਿਆ ਤਾਂ ਸਾਰਾ ਸਰੀਰ ਠੀਕ ਹੋ ਗਿਆ ਤੇ ਕੇਵਲ ਹੱਥਾਂ ਦੇ ਉਤੇ ਰਹਿ ਗਿਆ। ਸੁਧਾਰ ਪਹੁੰਚ ਕੇ ਭਾਈ ਸਾਹਿਬ ਸ਼ੇਰ ਸਿੰਘ ਜੀ ਨੂੰ ਫੇਰ ਮਿਲੇ ਤੇ ਕਹਿਣ ਲੱਗੇ ਭਾਈ ਸਾਹਿਬ! ਬਾਕੀ ਤਾਂ ਸਾਰਾ ਸਰੀਰ ਠੀਕ ਹੋ ਗਿਆ ਪਰ ਹੱਥ ਨਹੀਂ ਠੀਕ ਹੁੰਦੇ। ਉਹ ਕਹਿਣ ਲੱਗੇ ਤੁਸੀਂ ਕੋਈ ਕੁਪੱਥ ਕੀਤਾ ਹੋਣਾ ਤੇ ਪੱਥ ਨਹੀਂ ਰੱਖਿਆ ਹੋਏਗਾ। ਕਿਉਂਕਿ ਇਹਦੇ ਵਿਚ ਪੂਰਾ ਪੱਖ ਰੱਖਣਾ ਪੈਂਦਾ ਹੈ। ਉਹ ਕਹਿਣ ਲੱਗੇ ਕਿ ਜਿਵੇਂ ਤੁਸੀਂ ਕਿਹਾ ਸੀ ਅਸੀਂ ਉਸੇ ਤਰ੍ਹਾਂ ਕਰਦੇ ਰਹੇ ਹਾਂ। ਭਾਈ ਸਾਹਿਬ ਪੁਛਣ ਲੱਗੇ ਕਿ ਤੁਸੀਂ ਸ਼ਰਾਬ, ਮਾਸ ਜਾਂ ਅੰਡੇ ਤਾਂ ਨਹੀਂ ਖਾਧੇ। ਕਹਿਣ ਲੱਗੇ ਸ਼ਰਾਬ, ਮਾਸ ਤਾਂ ਅਸੀਂ ਖਾਧਾ ਨਹੀਂ ਪਰ ਅੰਡੇ ਤਾਂ ਅਸੀਂ vegetarian (ਸ਼ਾਕਾਹਾਰੀ) ਖਾਂਦੇ ਰਹੇ ਹਾਂ। ਉਹ ਪੁਛਣ ਲੱਗੇ ਭਾਈ ਸ਼ਾਕਾਹਾਰੀ ਅੰਡੇ ਕਿਹੜੇ ਹੁੰਦੇ ਹਨ? ਕਹਿੰਦੇ ਇਹ ਉਹ ਹੁੰਦੇ ਨੇ ਜਿਨ੍ਹਾਂ ਵਿਚ ਬੱਚਾ ਨਹੀਂ ਹੁੰਦਾ ਤਾਂ ਭਾਈ ਸਾਹਿਬ ਕਹਿਣ ਲੱਗੇ ਪਰ ਹਨ ਤਾਂ ਇਹ ਅੰਡੇ, ਇਹ ਵੀ ਮਾਸ ਦੀ ਅੰਸ਼ ਹੈ, ਤਾਂ ਹੀ ਤੁਹਾਡੇ ਹੱਥ ਪੂਰੀ ਤਰ੍ਹਾਂ ਠੀਕ ਨਹੀਂ ਹੋਏ, ਜਿੰਨਾਂ ਤੁਸੀਂ ਕੁਪੱਥ ਕੀਤਾ ਉਨਾਂ ਕੁ ਰਹਿ ਗਿਆ। ਜੇਕਰ ਤੁਸੀਂ ਅੰਡੇ ਇਸੇ ਤਰ੍ਹਾਂ ਖਾਣੇ ਹਨ ਤਾਂ ਫੇਰ ਹੱਥਾਂ ਤੇ ਇਸੇ ਤਰ੍ਹਾਂ ਰਹੇਗਾ। ਉਸ ਨੇ ਉਹ ਵੀ ਖਾਣਾ ਛੱਡ ਦਿਤਾ, ਉਸੇ ਤਰ੍ਹਾਂ ਪਾਠ ਕੀਤਾ ਤੇ ਬੀਬੀ ਬਿਲਕੁਲ ਠੀਕ ਹੋ ਗਈ। ਸਾਰੇ ਚੰਡੀਗੜ੍ਹ ਵਿਚ ਇਸ ਦੀ ਚਰਚਾ ਫੈਲ ਗਈ ਕਿ ਕਿਥੋਂ ਠੀਕ ਹੋ ਗਏ ਪਰ ਭਾਈ ਸਾਹਿਬ ਨੇ ਕਹਿ ਦਿਤਾ ਸੀ ਕਿ ਮੇਰਾ ਨਾਮ ਨਾ ਲਿਓ, ਨਹੀਂ ਤਾਂ ਐਥੇ ਬਿਮਾਰਾਂ ਦੇ ਢੇਰ ਲੱਗੇ ਜਾਣਗੇ ਤੇ ਬੇਹਿਸਾਬ ਲਾਈਨਾਂ ਲੱਗ ਜਾਣਗੀਆਂ। ਹੌਲੀ ਹੌਲੀ ਲੋਕਾਂ ਨੂੰ ਪਤਾ ਲੱਗ ਗਿਆ।

ਸੋ ਇਸ ਤਰ੍ਹਾਂ ਨਾਲ ਗੁਰੂ ਘਰ ਵਿਚ ਅਨੇਕਾਂ ਸਾਖੀਆਂ ਹਨ। ਸੰਤ ਮਹਾਰਾਜ (ਸੰਤ ਈਸ਼ਰ ਸਿੰਘ ਜੀ ਰਾੜਾ ਸਾਹਿਬ) ਕੋਲ ਇਕ ਮਹਿੰਦਰ ਸਿੰਘ ਭੁੱਚੋ ਮੰਡੀ ਦਾ ਆ ਗਿਆ ਤੇ ਉਸ ਨੂੰ ਥਰਡ ਸਟੇਜ ਦੀ ਟੀ.ਬੀ ਸੀ। ਮਹਾਰਾਜ ਜੀ ਨੇ ਉਸ ਨੂੰ ਮੂਲ ਮੰਤਰ ਦੇ ਨਾਲ ਇਕ ਸ਼ਬਦ ਦੇ ਕੇ ਕਿਹਾ ਕਿ ਮੂੰਹ ਬੰਨ ਕੇ ਲੰਗਰ ਦੇ ਭਾਂਡੇ ਮਾਂਜਿਆ ਕਰ, ਉਸ ਨੇ ਇਸੇ ਤਰ੍ਹਾਂ ਕੀਤਾ। ਪਿਛਲੀ ਪੂਰਨਮਾਸ਼ੀ ਨੂੰ ਆਇਆ ਸੀ ਤੇ ਹੋਲੇ-ਮਹੱਲੇ ਨੂੰ ਨੌ-ਬਰ ਨੌਂ ਹੋ ਕੇ ਚਲਿਆ ਗਿਆ।

ਸੋ ਇਸ ਤਰ੍ਹਾਂ ਲੋਕੀ ਗੱਲਾਂ ਕਰਨ ਲੱਗ ਪਏ ਕਿ ਦੇਖੋ ਮਾਤਾ ਜੀ ਨੇ ਤਿੰਨ ਵਾਰੀ 'ਰਾਮ' ਕਹਾਇਆ ਤੇ ਰਾਜੇ ਦਾ ਕੋਹੜ ਠੀਕ ਕਰ ਦਿਤਾ। ਇੰਨੇ ਨੂੰ ਕਬੀਰ ਸਾਹਿਬ ਵੀ ਆ ਗਏ ਤੇ ਕਹਿਣ ਲੱਗੇ ਭਗਤ ਜੀ! ਤੁਹਾਡੇ ਬਾਰੇ ਤਾਂ ਸਾਰੀ ਦੁਨੀਆਂ ਨੂੰ ਪਤਾ ਹੀ ਹੈ, ਤੁਸੀਂ ਜੋ ਸੀਗੇ ਸੀਗੇ ਹੀ, ਪਰ ਮਾਤਾ ਲੋਈ ਜੀ ਤਾਂ ਛੁਪੇ ਰੁਸਤਮ ਨਿਕਲੇ। ਕਬੀਰ ਸਾਹਿਬ ਕਹਿਣ ਲੱਗੇ, ਮਾਤਾ ਲੋਈ ਨੇ ਕਿਹੜੀ ਗੱਲ ਕਰ ਦਿਤੀ? ਕਹਿਣ ਲੱਗੇ, ਭਗਤ ਜੀ! ਉਨ੍ਹਾਂ ਨੇ ਤਾਂ ਤਿੰਨ ਵਾਰੀ ਰਾਮ ਕਹਾਇਐ ਤੇ ਕੋਹੜੀ ਦਾ ਰੋਗ ਦੂਰ ਕਰ ਦਿੱਤਾ। ਕਹਿੰਦੇ, ਤਿੰਨ ਵਾਰੀ ਕਹਾਇਐ? ਸੁਣਦੇ ਸਾਰ ਹੀ ਮੱਥੇ ਵਿਚ ਤਿਊੜੀ ਪੈ ਗਈ, ਬਈ ਐਨਾ ਸਸਤਾ ਨਾਮ। ਤਿੰਨ ਵਾਰੀ ਕਹਾਉਣ ਦੀ ਕੀ ਲੋੜ ਸੀ?" ਘਰ ਪਹੁੰਚ ਗਏ ਤੇ ਮਾਤਾ ਜੀ ਨੂੰ ਪਤਾ ਲੱਗਿਆ ਕਿ ਆ ਰਹੇ ਨੇ, ਬਾਹਰ ਦਰਵਾਜ਼ੇ ਵਿਚ ਆਏ ਤੇ ਦੂਰੋਂ ਦੇਖਿਆ ਕਿ ਕਬੀਰ ਸਾਹਿਬ ਆ ਰਹੇ ਹਨ ਤੇ ਦੇਖਦੀ ਸਾਰ ਮੱਥਾ ਠਣਕ ਗਿਆ ਕਿ ਚਿਹਰੇ ਤੇ ਉਹ ਖ਼ੁਸ਼ੀ ਨਹੀਂ ਹੈ, ਉਹ ਮੁਸਕਰਾਹਟ ਨਹੀਂ ਹੈ ਤੇ ਮੱਥੇ ਦੇ ਉਤੇ ਤਿਊੜੀ ਪਈ ਹੋਈ ਹੈ। ਮਾਤਾ ਜੀ ਅੱਗੇ ਵਧੇ ਤੇ ਨਮਸ਼ਕਾਰ ਕਰਨੀ ਚਾਹੀ ਪਰੰਤੂ ਕਬੀਰ ਸਾਹਿਬ ਪਾਸਾ ਦੇ ਕੇ ਲੰਘ ਗਏ ਤੇ ਨਮਸ਼ਕਾਰ ਕਰਕੇ ਜਦੋਂ ਉਠੇ ਤਾਂ ਮਨ ਵਿਚ ਬਹੁਤ ਹੈਰਾਨੀ ਹੋਈ ਕਿ ਇਨ੍ਹਾਂ ਨੂੰ ਅੱਜ ਪਹਿਲਾ ਦਿਨ ਹੈ ਕਿ ਇਸ ਤਰ੍ਹਾਂ ਨਾਲ ਪੇਸ਼ ਆਏ ਹਨ, ਅੱਜ ਇਨ੍ਹਾਂ ਨੂੰ ਕੀ ਹੋ ਗਿਆ ਇਹ ਤਾਂ ਜਦ ਵੀ ਆਉਂਦੇ ਹਨ, ਮੈਂ ਨਮਸ਼ਕਾਰ ਕਰਦੀ ਹਾਂ। ਇਹ ਮੈਥੋਂ ਹਾਲ ਪੁਛਦੇ ਨੇ ਤੇ ਮੈਂ ਇਨ੍ਹਾਂ ਤੋਂ ਪੁਛਦੀ ਹਾਂ। ਫੇਰ ਇਹਨਾਂ ਦਾ ਪਰਨਾਂ ਵੀ ਫੜਦੀ ਹਾਂ, ਇਨ੍ਹਾਂ ਦੇ ਹੱਥੋਂ ਖੂੰਡੀ ਵੀ ਫੜਦੀ ਹਾਂ ਤੇ ਇਨ੍ਹਾਂ ਦੀ ਚਿਪੀ ਵੀ ਫੜਦੀ ਹਾਂ। ਅੱਜ ਤਾਂ ਇਹ ਇਕ ਦਮ ਹੀ ਅੰਦਰ ਚਲੇ ਗਏ। ਕਬੀਰ ਸਾਹਿਬ ਅੰਦਰ ਜਾ ਕੇ ਆਪਣੀਆਂ ਚੀਜ਼ਾਂ ਆਪ ਹੀ ਰੱਖਣ ਲੱਗੇ ਪਏ, ਮੰਜੇ ਤੇ ਬੈਠ ਗਏ। ਮਾਤਾ ਜੀ ਨੇ ਫੇਰ ਜਾ ਕੇ ਨਮਸ਼ਕਾਰ ਕੀਤੀ ਤੇ ਕਬੀਰ ਸਾਹਿਬ ਨੇ ਪਿੱਠ ਕਰ ਲਈ। ਦੂਜੇ ਪਾਸੇ ਜਾ ਕੇ ਨਮਸ਼ਕਾਰ ਕੀਤੀ, ਉਨ੍ਹਾਂ ਨੇ ਫੇਰ ਪਿੱਠ ਕਰ ਲਈ।

ਸਾਧ ਸੰਗਤ ਜੀ! ਮਾਤਾ ਲੋਈ ਸਤਵੰਤੀ ਤੇ ਪਤੀਵਰਤਾ ਸੀ ਤੇ ਜੇ ਕੋਈ ਹੋਰ ਹੁੰਦੀ ਤਾਂ ਉਹ ਲੜ ਪੈਂਦੀ ਕਿ ਮੈਂ ਤੈਨੂੰ ਮੱਥਾ ਟੇਕੀ ਜਾਂਦੀ ਹਾਂ ਤੇ ਤੂੰ ਸਿੱਧੇ ਮੂੰਹ ਗੱਲ ਨਹੀਂ ਕਰਦਾ, ਦੋਹਾਂ ਦਾ ਝਗੜਾ ਪੈ ਜਾਂਦਾ। ਪਰ ਇਧਰ ਮਾਤਾ ਜੀ ਲੋਈ ਜੀ ਇਸ ਗੱਲ ਤੋਂ ਹੈਰਾਨ ਹਨ ਕਿ ਇਹਨਾਂ ਨੂੰ ਗੁੱਸਾ ਕਿਸ ਗੱਲ ਤੋਂ ਹੋਇਐ। ਅਖੀਰ ਮਾਤਾ ਲੋਈ ਜੀ ਨੇ ਬੇਨਤੀ ਕੀਤੀ ਤੇ ਕਹਿਣ ਲੱਗੀ-

***ਕਰਵਤੁ ਭਲਾ ਨ ਕਰਵਟ ਤੇਰੀ॥ ਪੰਨਾ - 484***

ਮੈਨੂੰ ਤੁਹਾਡੀ ਪਿੱਠ ਨਹੀਂ ਚੰਗੀ ਲਗਦੀ, ਇਹਦੇ ਨਾਲੋਂ ਚੰਗਾ ਤਾਂ ਮੈਨੂੰ ਆਰੇ ਨਾਲ ਚੀਰ ਦਿਓ -

***ਲਾਗੁ ਗਲੇ ਸੁਨੁ ਬਿਨਤੀ ਮੇਰੀ॥***
***ਹਉ ਵਾਰੀ ਮੁਖੁ ਫੇਰਿ ਪਿਆਰੇ॥***
***ਕਰਵਟੁ ਦੇ ਮੋ ਕਉ ਕਾਹੇ ਕਉ ਮਾਰੇ॥***
***ਜਉ ਤਨੁ ਚੀਰਹਿ ਅੰਗੁ ਨ ਮੋਰਉ॥***
***ਪਿੰਡੁ ਪਰੈ ਤਉ ਪ੍ਰੀਤਿ ਨ ਤੋਰਉ॥ ਪੰਨਾ - 484***

ਜੇ ਤੁਸੀਂ ਮੇਰਾ ਤਨ ਵੀ ਚੀਰ ਦਿਓ ਤਾਂ ਵੀ ਹੱਥ ਨਹੀਂ ਹਿਲਾਉਂਗੀ, ਸੀ ਨਹੀਂ ਕਹਿੰਦੀ, ਹਾਇ ਨਹੀਂ ਕਹਿੰਦੀ।

ਜੇ ਮੇਰਾ ਸਰੀਰ ਛੁਟ ਵੀ ਜਾਵੇ ਤਾਂ ਮੇਰੇ ਮਨ ਵਿਚ ਤੁਹਾਡੇ ਲਈ ਪਿਆਰ ਇਸੇ ਤਰ੍ਹਾਂ ਰਹੇਗਾ, ਮੈਂ ਪਿਆਰ ਨੂੰ ਦੂਰ ਨਹੀਂ ਕਰ ਸਕਦੀ, ਭੋਰਾ ਜਿੰਨਾ ਵੀ ਸ਼ਿਕਵਾ ਮੈਂ ਮਨ ਵਿਚ ਨਹੀਂ ਲਿਆਉਂਦੀ ਕਿ ਮੈਨੂੰ ਆਰੇ ਦੇ ਨਾਲ ਚੀਰ ਦਿਤਾ।

***ਹਮ ਤੁਮ ਬੀਚੁ ਭਇਓ ਨਹੀ ਕੋਈ॥***
***ਤੁਮਹਿ ਸੁ ਕੰਤ ਨਾਰਿ ਹਮ ਸੋਈ॥ ਪੰਨਾ - 484***

ਕਹਿਣ ਲੱਗੀ, ਸਵਾਮੀ ਜੀ! ਤੁਸੀਂ ਮੇਰੇ ਪਤੀ ਹੋ ਤੇ ਮੈਂ ਤੁਹਾਡੀ ਪਤਨੀ ਹਾਂ, ਕੋਈ ਚੁਗਲ ਸਾਡੇ ਵਿਚ ਨਹੀਂ ਆਇਆ, ਇਹ ਗੱਲ ਕੀ ਹੋ ਗਈ, ਇਹ ਭਾਣਾ ਕੀ ਵਰਤ ਗਿਆ? ਕ੍ਰਿਪਾ ਕਰਕੇ ਮੈਨੂੰ ਦੱਸੋ ਤਾਂ ਸਹੀ, ਇਉਂ ਕਹਿ ਕੇ ਰੋਣ ਲੱਗ ਪਈ, ਨੇਤਰਾਂ 'ਚੋਂ ਜਲ ਜਾ ਰਿਹਾ ਹੈ, ਬੋਲਿਆ ਨਹੀਂ ਜਾਂਦਾ,



Sri Satguru Jagjit Singh Ji eLibrary NamdhariElibrary@gmail.com

ਗਲ ਰੁਕ ਗਿਆ। ਕਬੀਰ ਸਾਹਿਬ ਕਹਿਣ ਲੱਗੇ ਲੋਈ! –

***ਕਹਤੁ ਕਬੀਰੁ ਸੁਨਹੁ ਰੇ ਲੋਈ॥***
***ਅਬ ਤੁਮਰੀ ਪਰਤੀਤਿ ਨ ਹੋਈ॥ ਪੰਨਾ – 484***

ਹੁਣ ਤੇਰੀ ਪਰਤੀਤ ਜਾਂਦੀ ਰਹੀ, ਮੈਂ ਸਮਝਿਆ ਸੀ, ਤੂੰ ਬਹੁਤ ਗਿਆਨਵਾਨ ਹੋ ਗਈ, ਤੂੰ ਸਾਧੂਆਂ ਦੀ ਸੇਵਾ ਕੀਤੀ, ਚਰਨ ਧੂੜੀ ਲਈ, ਪਰਸ਼ਾਦੇ ਲਾਹੇ, ਬਰਤਨ ਮਾਂਜੇ, ਬਸਤਰ ਧੋਤੇ ਤੇ ਹੋਰ ਅਨੇਕ ਤਰ੍ਹਾਂ ਦੀ ਸੇਵਾ ਕਰਦੀ ਰਹੀ ਹੈ ਤੇ ਮੈਂ ਤਾਂ ਸਮਝਿਆ ਸੀ ਕਿ ਤੈਨੂੰ ਨਾਮ ਦੀ ਮਹਿਮਾ ਦਾ ਪਤਾ ਲੱਗ ਜਾਏਗਾ, ਲੇਕਿਨ ਤੇਰੀ ਪਰਤੀਤ ਜਾਂਦੀ ਰਹੀ, ਤੈਨੂੰ ਅਜੇ ਤੱਕ ਬਿਲਕੁਲ ਹੀ ਪਤਾ ਨਹੀਂ ਲੱਗ ਸਕਿਆ। ਮਾਤਾ ਜੀ ਕਹਿਣ ਲੱਗੇ, ਮਹਾਰਾਜ! ਦੱਸੋ ਤਾਂ ਸਹੀ ਮੈਥੋਂ ਕੀ ਗੁਨਾਹ ਹੋ ਗਿਆ ਤੇ ਕਬੀਰ ਜੀ ਐਸ ਤਰ੍ਹਾਂ ਫੁਰਮਾਨ ਕਰਦੇ ਹਨ –

***ਧਾਰਨਾ – ਲੋਈਏ ਰਾਮ ਪਿਆਰੀਏ,***
***ਤੈਂ ਰਾਮ ਸਵਲੜਾ ਲਾਇਆ –2, 2.***
***ਤਿੰਨ ਵਾਰੀ ਰਾਮ ਕਹਾ ਕੇ,***
***ਰੋਗੀ ਦਾ ਰੋਗ ਹਟਾਇਆ –2, 2.***
***ਲੋਈਏ ਰਾਮ ਪਿਆਰੀਏ,............... –2.***

ਕਹਿਣ ਲੱਗੇ ਕਿ ਤਿੰਨ ਵਾਰੀ ਰਾਮ ਕਹਾਉਣ ਦੀ ਕੀ ਲੋੜ ਸੀ? ਇਕ ਵਾਰੀ ਕਹਿ ਕੇ ਨਹੀਂ ਸੀ ਕਰ ਸਕਦੀ? ਕਹਿਣ ਲੱਗੀ ਮਹਾਰਾਜ! ਜੇਕਰ ਆਪ ਨੇ ਇਸ ਕਰਕੇ, ਇਸ ਗੱਲ ਦੀ ਨਰਾਜ਼ਗੀ ਮੰਨੀ ਹੈ ਤਾਂ ਮੈਂ ਦੋਵੇਂ ਹੱਥ ਜੋੜ ਕੇ ਆਪ ਦੇ ਚਰਨਾਂ ਵਿਚ ਬੇਨਤੀ ਕਰਦੀ ਹਾਂ ਕਿ ਮੈਂ ਤਿੰਨ ਵਾਰੀ ਇਸ ਵਾਸਤੇ ਨਹੀਂ ਸੀ ਕਹਾਇਆ, ਮੈਂ ਵੀ ਜਾਣਦੀ ਹਾਂ ਕਿ ਪ੍ਰਮੇਸ਼ਰ ਦੇ ਨਾਮ ਦੀ ਮਹਿਮਾ ਕਿੰਨੀ ਹੁੰਦੀ ਹੈ।

***ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ॥***
***ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ॥***
***ਪੰਨਾ – 81***

***ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ॥***
***ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ॥***
***ਪੰਨਾ – 265***

ਇਸ ਗੱਲ ਦਾ ਮੈਨੂੰ ਪਤਾ ਹੈ ਕਿ ਨਾਮ ਅਮੁੱਲ ਚੀਜ਼ ਹੈ। ਸਵਾਮੀ ਜੀ! ਮੈਂ ਪਹਿਲੀ ਵਾਰੀ ਰਾਮ ਇਸ ਵਾਸਤੇ ਕਹਾਇਆ ਸੀ ਕਿ ਉਸ ਦੇ ਕਰੋੜਾਂ ਪਾਪਾਂ ਦੇ ਫਲ ਸੀ ਕਿ ਉਸ ਨੂੰ ਕੋਹੜ ਦਾ ਰੋਗ ਹੋਇਆ। ਇਸ ਕਰਕੇ ਇਕ ਵਾਰੀ ਕਹਿ ਕੇ ਮੈਂ ਉਸ ਦੇ ਪਾਪਾਂ ਦਾ ਨਾਸ ਕਰਿਐ। ਦੂਸਰੀ ਵਾਰੀ ਮੈਂ ਰਾਮ ਇਸ ਵਾਸਤੇ ਕਹਾਇਆ ਕਿ ਇਹਦਾ ਕੋਹੜ ਹੱਟ ਜਾਵੇ, ਤੀਸਰੀ ਵਾਰੀ ਰਾਮ ਮੈਂ ਤਾਂ ਕਹਾਇਆ ਕਿ ਮੈਂ ਲੱਗਦੇ ਹੱਥ ਇਹਨੂੰ ਗੁਰ ਮੰਤਰ ਵੀ ਦੇ ਦੇਵਾਂ ਤਾਂ ਕਿ ਮੁੜ ਕੇ ਇਹ ਪਾਪਾਂ ਵਿਚ ਪ੍ਰਵਿਰਤ ਨਾ ਹੋ ਜਾਵੇ ਤੇ ਇਹਦਾ ਨਾਮ ਚੱਲ ਪਵੇ। ਕਬੀਰ ਸਾਹਿਬ ਬੜੇ ਪ੍ਰਸੰਨ ਹੋਏ, ਕਹਿਣ ਲੱਗੇ ਸ਼ਾਬਾਸ਼! ਤੈਂ ਰਾਮ ਦੀ ਮਹਿਮਾ ਨੂੰ ਸਮਝਿਆ ਹੈ। ਸੋ ਨਾਮ ਦੀ ਮਹਿਮਾ ਦਾ, ਸਾਧ ਸੰਗਤ ਜੀ! ਸੰਤਾਂ ਨੂੰ ਪਤਾ ਹੁੰਦਾ ਹੈ।

***ਧਾਰਨਾ – ਮਹਿਮਾ ਹਰਿ ਨਾਮ ਦੀ,***
***ਸੰਤਾਂ ਦੇ ਹਿਰਦੇ ਵਸਦੀ –2, 2.***
***ਸੰਤਾਂ ਦੇ ਹਿਰਦੇ ਵਸਦੀ –2, 2.***
***ਮਹਿਮਾ ਹਰਿ ਨਾਮ ਦੀ,.............. –2.***

***ਨਾਮ ਕੀ ਮਹਿਮਾ ਸੰਤ ਰਿਦ ਵਸੈ॥***
***ਸੰਤ ਪ੍ਰਤਾਪਿ ਦੁਰਤੁ ਸਭੁ ਨਸੈ॥ ਪੰਨਾ – 265***

ਕੀਮਤੀ ਚੀਜ਼ਾਂ ਦੀ ਮਹਿਮਾ ਕਦਰਦਾਨਾਂ ਨੂੰ ਪਤਾ ਹੋਇਆ ਕਰਦੀ ਹੈ। ਜਿਸ ਤਰ੍ਹਾਂ ਲਾਲ ਦੀ ਕੀਮਤ ਦਾ ਪਤਾ ਸਿਰਫ ਸਾਲਸਰਾਇ ਜੌਹਰੀ ਨੂੰ ਸੀ ਇਸੇ ਤਰ੍ਹਾਂ ਨਾਮ ਦੀ ਮਹਿਮਾ ਦਾ ਪਤਾ ਮਹਾਂਪੁਰਸ਼ਾਂ ਨੂੰ ਹੋਇਆ ਕਰਦਾ ਹੈ। ਸੰਸਾਰ ਨੂੰ ਇਸ ਦੀ ਕੀਮਤ ਦਾ ਪਤਾ ਨਹੀਂ।

***ਮਾਰਗਿ ਮੋਤੀ ਬੀਥਰੇ ਅੰਧਾ ਨਿਕਸਿਓ ਆਇ॥***
***ਜੋਤਿ ਬਿਨਾ ਜਗਦੀਸ ਕੀ ਜਗਤੁ ਉਲੰਘੇ ਜਾਇ॥***
***ਪੰਨਾ – 1370***

ਇਹ ਸਾਰਾ ਸੰਸਾਰ ਪ੍ਰਮੇਸ਼ਰ ਦੀ ਜੋਤ ਤੋਂ ਹੀਣਾ, ਅੰਨ੍ਹਾ ਹੋਇਆ ਹੋਇਆ –

***ਮਾਇਆਧਾਰੀ ਅਤਿ ਅੰਨਾ ਬੋਲਾ॥***
***ਸਬਦੁ ਨ ਸੁਣਈ ਬਹੁ ਰੋਲ ਘਚੋਲਾ॥ ਪੰਨਾ – 313***

ਇਹ ਨਾਮ ਦੇ ਉਤੋਂ ਲੰਘਿਆ ਤੁਰਿਆ ਜਾ ਰਿਹਾ, ਵਿਸ਼ੇ ਵਿਕਾਰਾਂ ਨੂੰ ਮਹੱਤਤਾ ਦੇ ਰਿਹੈ, ਸ਼ਰਾਬਾਂ ਨੂੰ, ਕਬਾਬਾਂ ਨੂੰ, ਨਸ਼ਿਆਂ ਨੂੰ, ਮਾਸ ਨੂੰ, ਨਿੰਦਿਆਂ ਨੂੰ, ਚੁਗਲੀ ਤੇ ਵਿਭਚਾਰ ਨੂੰ, ਲੇਕਿਨ ਪ੍ਰਮੇਸ਼ਰ ਦਾ ਨਾਮ ਇਹਦੇ ਕੰਮ ਆਉਣ ਵਾਲੀ ਚੀਜ਼ ਹੈ, ਇਹਦੇ ਵੱਲੋਂ ਪਿੱਠ ਫੇਰ ਰਿਹਾ ਹੈ। ਮਹਾਰਾਜ ਜੀ ਕਹਿੰਦੇ ਭਾਈ! –

***ਅਬ ਕਲੂ ਆਇਓ ਰੇ॥ ਇਕੁ ਨਾਮੁ ਬੋਵਹੁ ਬੋਵਹੁ॥***
***ਅਨ ਰੂਤਿ ਨਾਹੀ ਨਾਹੀ॥ ਮਤੁ ਭਰਮਿ ਭੂਲਹੁ ਭੂਲਹੁ॥***
***ਪੰਨਾ – 1185***

ਭਰਮਾਂ 'ਚ ਨਾ ਪਵੋ, ਪਰਮੇਸ਼ਰ ਦਾ ਨਾਮ ਜਪਣ ਵਾਸਤੇ ਸੰਸਾਰ ਵਿਚ ਆਇ ਹੋ। ਸੋ ਏਸ ਕਰਕੇ ਨਾਮ ਦੀ ਮਹਿਮਾ ਏਸ ਜੁਗ ਵਿਚ ਹੈ। ਇਸ ਤਰ੍ਹਾਂ ਨਾਲ ਨਾਮ ਦੀ ਮਹਿਮਾ ਕਰਕੇ ਕਲਜੁਗ ਕਹਿਣ ਲੱਗਿਆ, ਪ੍ਰੀਛਤ ਜੀ! ਇਸੇ ਤਰ੍ਹਾਂ ਦੇ ਨਾਲ ਮੇਰੇ ਯੁਗ ਦੇ ਅੰਦਰ ਨਾਮ ਦੀ ਮਹਿਮਾ ਹੋਵੇਗੀ। ਇਕ ਵਾਰੀ ਕਹਿ ਕੇ ਵੱਡੇ ਤੋਂ ਵੱਡਾ ਪਾਪੀ ਵੀ ਤਰ ਜਾਏਗਾ ਲੇਕਿਨ ਉਹ ਨਾਮ ਮਿਲੇਗਾ ਕਿਥੋਂ?

***ਜਿਸੁ ਵਖਰ ਕਉ ਲੈਨਿ ਤੂ ਆਇਆ॥***
***ਰਾਮ ਨਾਮੁ ਸੰਤਨ ਘਰਿ ਪਾਇਆ॥***
***ਤਜਿ ਅਭਿਮਾਨੁ ਲੇਹੁ ਮਨ ਮੋਲਿ॥***
***ਰਾਮ ਨਾਮੁ ਹਿਰਦੇ ਮਹਿ ਤੋਲਿ॥***
***ਲਾਦਿ ਖੇਪ ਸੰਤਹ ਸੰਗਿ ਚਾਲੁ॥***
***ਅਵਰ ਤਿਆਗਿ ਬਿਖਿਆ ਜੰਜਾਲ॥***
***ਧੰਨਿ ਧੰਨਿ ਕਹੈ ਸਭੁ ਕੋਇ॥***
***ਮੁਖ ਊਜਲ ਹਰਿ ਦਰਗਹ ਸੋਇ॥***
***ਇਹੁ ਵਾਪਾਰੁ ਵਿਰਲਾ ਵਾਪਾਰੈ॥***
***ਨਾਨਕ ਤਾ ਕੈ ਸਦ ਬਲਿਹਾਰੈ॥ ਪੰਨਾ – 283***

ਨਾਮ ਕਿਥੋਂ ਮਿਲਦਾ ਹੈ –

***ਨਾਨਕ ਕੈ ਘਰਿ ਕੇਵਲ ਨਾਮੁ॥ ਪੰਨਾ – 1136***

(ਬਾਕੀ ਪੰਨਾ 33 ਤੇ)



Sri Satguru Jagjit Singh Ji eLibrary NamdhariElibrary@gmail.com

# ਹਿਮਾਲੀਅਨ ਯੋਗੀ ਦਾ ਸੰਗ
# (Walking With Himalayan Master)

*ਡਾ. ਜਸਟਿਨ ਓਬਰਾਇਨ*
*ਅਨੁਵਾਦਕ - ਡਾ. ਬੀਬੀ ਤੇਜਿੰਦਰ ਮਲਹੋਤਰਾ*

## ਪਹਿਲਾ ਅਧਿਆਇ

## ਭਵਿੱਖ ਦਾ ਸਪਨਾ

ਵਿਸਕੌਨਸਨ ਦੀ ਗੱਲ ਹੈ, ਮੈਂ ਚੀਲ ਦੇ ਦਰਖਤਾਂ ਨਾਲ ਘਿਰੇ ਸੋਹਣੇ ਘਰ ਦੇ ਬਾਹਰ ਖੜ੍ਹਾ ਸੀ ਜਿਥੇ ਬਹੁਤ ਸਾਰੇ ਭੋਜ ਬਿਰਖ ਲੱਗੇ ਹੋਏ ਸਨ, ਕੋਲ ਹੀ ਇਕ ਬਹੁਤ ਸੋਹਣੀ ਝੀਲ ਸੀ। ਇਸ ਥਾਂ ਇਕ ਗੋਸ਼ਟੀ ਦਾ ਆਯੋਜਨ ਕੀਤਾ ਗਿਆ ਸੀ, ਕੋਈ ਤੀਹ ਲੋਕ ਭਾਗ ਲੈਣ ਲਈ ਆਏ ਹੋਏ ਸਨ ਪਰ ਮੈਂ ਇਕ ਨੂੰ ਵੀ ਨਹੀਂ ਸੀ ਜਾਣਦਾ। ਹਰ ਕੋਈ ਬੜੀ ਬਿਹਬਲਤਾ ਨਾਲ ਵਕਤਾ ਦੀ ਉਡੀਕ ਕਰ ਰਿਹਾ ਸੀ। ਮੈਂ ਵੀ ਪਿਛੇ ਬੈਠਾ ਇਸ ਗੱਲ ਲਈ ਬਹੁਤ ਉਤਾਵਲਾ ਸੀ ਕਿ ਦੇਖਾਂ ਅੱਗੇ ਕੀ ਹੋਏਗਾ।

ਮੇਰਾ ਸੁਪਨਾ ਇਥੇ ਹੀ ਖਤਮ ਹੋ ਗਿਆ। ਮੈਂ ਭਾਵੇਂ ਇਸ ਨੂੰ ਭੁੱਲ ਵੀ ਜਾਂਦਾ, ਧਿਆਨ ਨਾ ਵੀ ਦਿੰਦਾ ਪਰ 1972 ਦੀ ਚੜ੍ਹਦੀਆਂ ਗਰਮੀਆਂ ਸੀ ਤੇ ਮੈਂ ਸੋਚਿਆ ਇਸ ਨੂੰ ਲਿਖ ਹੀ ਲੈਣਾ ਚਾਹੀਦਾ ਹੈ। ਅਗਲੀ ਰਾਤ ਮੈਨੂੰ ਹੋਰ ਸੁਪਨਾ ਆਇਆ, ਇਹ ਸੁਪਨਾ ਪਿਛਲੇ ਸੁਪਨੇ ਦੀ ਲੜੀ ਵਿਚ ਹੀ ਸੀ।

ਮੈਂ ਪਿਛੇ ਕੁਰਸੀ ਤੇ ਬੈਠਾ ਹਾਂ, ਕੱਲ੍ਹ ਵਾਲੀ ਕੁਰਸੀ ਤੇ ਦੇਖਣ ਦੀ ਕੋਸ਼ਿਸ਼ ਕਰ ਰਿਹਾ ਹਾਂ ਕਿ ਵਕਤਾ ਪਹੁੰਚ ਗਏ ਹਨ ਕਿ ਨਹੀਂ। ਮੈਂ ਇਕ ਦਮ ਦੇਖਿਆ, ਮੈਂ ਰਸੋਈ ਵਿਚ ਖੜ੍ਹਾ ਹਾਂ, ਇਕ ਸੁਨਿਹਰੀ ਵਾਲਾਂ ਵਾਲੀ ਬੀਬੀ ਖੜ੍ਹੀ ਹੈ, ਉਸ ਨੇ ਐਨਕ ਲਗਾਈ ਹੋਈ ਹੈ ਤੇ ਉਹ ਸਾਦੇ ਭੋਜਨ ਬਾਰੇ ਗੱਲਬਾਤ ਕਰ ਰਹੀ ਸੀ ਜਿਹੜਾ ਆਯੂ ਦੀ ਵ੍ਰਿਧੀ ਕਰਦਾ ਹੈ। ਮੈਂ ਸੋਚਿਆ, ਮੈਂ ਤਾਂ ਭੋਜਨ ਵਿਚ ਕੋਈ ਰੁਚੀ ਨਹੀਂ ਰਖਦਾ, ਮੈਂ ਤਾਂ ਇਥੇ ਕੁਛ ਹੋਰ ਲੱਭਣ ਆਇਆ ਹਾਂ, ਕੁਝ ਅਤਿ ਜ਼ਰੂਰੀ ਅਵੱਸ਼ਕ ਲੱਭਣ ਆਇਆ ਹਾਂ।

ਇਥੇ ਹੀ ਫੇਰ ਮੇਰਾ ਸੁਪਨਾ ਖਤਮ ਹੋ ਗਿਆ ਪਰ ਇਸ ਦੇ ਚਿੰਨ ਮੇਰੇ ਦਿਮਾਗ ਉਤੇ ਰਹਿ ਗਏ ਉਸ ਰਾਤ ਨੂੰ ਫੇਰ ਮੈਨੂੰ ਸੁਪਨਾ ਆਇਆ।

ਮੁੜ ਕੇ ਮੈਂ ਫੇਰ ਪਹਿਲੇ ਵਾਲੇ ਚੀਲ ਦੇ ਦਰਖਤਾਂ ਦੇ ਘਿਰੇ ਸੋਹਣੇ ਘਰ ਵਿਚ ਹਾਂ, ਪੂਰਾ ਹਨ੍ਹੇਰਾ ਹੈ, ਉਤੇ ਮੇਰੇ ਤੋਂ ਕੋਈ ਵੀਹ ਗਜ਼ ਦੂਰ ਬੜੀਆਂ ਚਮਕਦੀਆਂ ਰੌਸ਼ਨੀਆਂ ਵਿਚ ਪੰਜ ਬੰਦੇ ਮੈਂ ਦੇਖ ਰਿਹਾ ਹਾਂ, ਉਨ੍ਹਾਂ ਰੌਸ਼ਨੀਆਂ ਦੀ ਚਮਕ ਐਨੀ ਜ਼ਿਆਦਾ ਸੀ ਮੇਰੀਆਂ ਅੱਖਾਂ ਚੁੰਧਿਆ ਗਈਆਂ ਤੇ ਮੈਂ ਕੀ ਦੇਖਦਾ ਹਾਂ ਕਿ ਹੌਲੀ ਹੌਲੀ ਇਹ ਰੌਸ਼ਨੀਆਂ ਜ਼ਮੀਨ ਤੇ ਉਤਰ ਆਈਆਂ, ਉਨ੍ਹਾਂ ਵਿਚੋਂ ਇਕ ਬੰਦਾ ਕਹਿਣ ਲੱਗਾ, ਅਸੀਂ ਜਸਟਿਨ ਨੂੰ ਜ਼ਰੂਰ ਗੋਸ਼ਟੀ ਵਿਚ ਲੈ ਕੇ ਆਉਣਾ ਹੈ, ਦੂਸਰੀ ਕਹਿਣ ਲੱਗੀ, ਹਾਂ ਹਾਂ ਜ਼ਰੂਰ। ਮੈਂ ਹੈਰਾਨ ਹੋ ਕੇ ਉਚੀ ਸਾਰੀ ਕਹਿੰਦਾ ਹਾਂ। ਮੈਂ ਇਥੇ ਹਾਂ, ਤੁਸੀਂ ਕਿਹੜੀ ਗੋਸ਼ਟੀ ਦੀ ਗੱਲ ਕਰਦੇ ਹੋ? ਪਰ ਉਨ੍ਹਾਂ ਲਾਈਟਾਂ ਨੇ ਮੇਰੇ ਵਲ ਕੋਈ ਧਿਆਨ ਨਾ ਦਿਤਾ ਉਹ ਹਨ੍ਹੇਰੇ ਵਿਚ ਗੁਆਚ ਗਈਆਂ ਫੇਰ ਛੇਤੀ ਹੀ ਚਾਰ ਨਾਏ (9-9-9-9) ਲਿਖਿਆ ਗਿਆ।

ਮੈਂ ਇਕ ਦਮ ਉਠ ਕੇ ਬੈਠ ਗਿਆ, ਇਹ ਕੀ ਸੀ? ਮੈਂ ਆਪਣੇ ਆਪ ਨੂੰ ਪੁਛਿਆ, ਮੈਨੂੰ ਉਹ ਪ੍ਰਸ਼ਾਦਾ ਨਹੀਂ ਸੀ ਛਕਣਾ ਚਾਹੀਦਾ। ਉਨ੍ਹਾਂ ਸਮਿਆਂ ਵਿਚ ਮੈਂ ਸੁਪਨਿਆਂ ਦੀ ਡਾਇਰੀ ਰਖਦਾ ਹੁੰਦਾ ਸੀ। ਮੈਂ ਇਨ੍ਹਾਂ ਤਿੰਨਾਂ ਰਾਤਾਂ ਦੇ ਸੁਪਨੇ ਲਿਖ ਲਏ ਮੈਨੂੰ ਇਕ ਦਮ ਉਨ੍ਹਾਂ ਪੰਜ ਮਨੁੱਖਾਂ ਦਾ ਧਿਆਨ ਆਇਆ, ਜਿਹੜੇ ਲਾਈਟ ਦੇ ਬਣੇ ਹੋਏ ਸਨ, ਮੈਂ ਬਾਕੀ ਸੁਪਨੇ ਬਾਹਰ ਭੁੱਲ ਹੀ ਗਿਆ।

ਮੈਂ ਭੁੱਲ ਇਸ ਕਰਕੇ ਵੀ ਗਿਆ ਕਿ ਮੈਂ ਉਨ੍ਹਾਂ ਦਿਨਾਂ ਵਿਚ ਕੁਝ ਇਸ ਤਰ੍ਹਾਂ ਦਾ ਕੰਮ ਨਹੀਂ ਕਰ ਰਿਹਾ ਸੀ ਜਿਸ ਤੋਂ ਮੈਂ ਕੁਝ ਪੈਸੇ ਕਮਾ ਸਕਾਂ, ਸਮਾਂ ਮੇਰੇ ਲਈ ਬੜਾ ਲੰਮਾ ਤੇ ਭਾਰੂ ਹੋ ਰਿਹਾ ਸੀ। ਮੈਂ ਚਾਹੁੰਦਾ ਸੀ ਕਿ ਮੈਂ ਮੁੜ ਕੇ ਧਰਮ ਸ਼ਾਸਤਰ ਪੜ੍ਹਾਉਣ ਲਗ ਪਵਾਂ ਪਰ ਲੌਇਲਾ ਯੂਨੀਵਰਸਿਟੀ ਵਿਚ ਕਲਾਸਾਂ ਸਤੰਬਰ ਤਕ ਸ਼ੁਰੂ ਨਹੀਂ ਹੋਣੀਆਂ ਸੀ। ਮੇਰੀ ਪਤਨੀ ਥਰੀਸਾ (Theresa) ਤੇ ਮੈਂ ਢਾਈ ਸਾਲ ਯੂਰਪ ਹੋ ਕੇ ਆਏ ਸੀ ਜਿਥੇ ਮੈਂ ਆਪਣੀ ਉਚੇਰੀ ਡਿਗਰੀ ਦਾ ਕੋਰਸ ਖਤਮ ਕੀਤਾ ਸੀ। ਲੌਇਲਾ ਯੂਨੀਵਰਸਿਟੀ ਮੈਨੂੰ ਲੰਮੀ ਛੁੱਟੀ ਦੇਣ ਲਈ ਮੰਨ ਗਈ ਸੀ ਪਰ ਉਨ੍ਹਾਂ ਨੇ ਮੈਨੂੰ ਉਸ ਸਮੇਂ ਦੇ ਪੈਸੇ ਦੇਣ ਤੋਂ ਇਨਕਾਰ ਕਰ ਦਿਤਾ। ਨਤੀਜੇ ਵਜੋਂ ਅਸੀਂ ਆਪਣੀ ਸਾਰੀ ਬਚਤ ਖਤਮ ਕਰ ਚੁੱਕੇ ਸੀ ਕਾਫੀ ਕਰਜ਼ਾ ਵੀ ਲੈ ਲਿਆ ਸੀ। ਮੇਰੀ ਪਤਨੀ ਇਕ ਛੋਟੀ ਜਿਹੀ ਨੌਕਰੀ ਕਰਦੀ ਸੀ ਉਦੋਂ ਤਕ ਜਦੋਂ ਤਕ ਉਹ ਮੁੜ ਯੂਨੀਵਰਸਿਟੀ ਵਿਚ ਨਹੀਂ ਸੀ ਆਉਂਦੀ। ਪਰ ਇਹ ਕਹਿਣਾ ਹੀ ਪਵੇਗਾ ਕਿ ਅਸੀਂ ਕਾਫੀ ਤੰਗੀ ਦੇ ਦਿਨ ਕੱਟ ਰਹੇ ਸੀ ਤਾਂ ਕਾਫੀ ਔਖਾ ਗੁਜ਼ਾਰਾ ਕਰ ਰਹੇ ਸੀ।

ਮੇਰੇ ਕੋਲ ਕੋਈ ਕਾਰ ਨਹੀਂ ਸੀ। ਫੇਰ ਵੀ ਮੈਂ ਜੁਲਾਈ ਮਹੀਨੇ ਲੌਇਲਾ ਯੂਨੀਵਰਸਿਟੀ ਆ ਗਿਆ, ਪੁਰਾਣੇ ਦੋਸਤਾਂ ਨੂੰ ਮਿਲਿਆ, ਕਿਤਾਬਾਂ ਦੀਆਂ ਦੁਕਾਨਾਂ ਤੇ ਗਿਆ ਹੋਰ ਘੁੰਮਦਾ ਘੁੰਮਾਉਂਦਾ ਰਿਹਾ ਤੇ ਲੋਕਾਂ ਨੂੰ ਮਿਲਦਾ ਰਿਹਾ। ਮੈਂ ਦੇਖਿਆ ਦੋ ਸਾਲਾਂ ਵਿਚ ਬਹੁਤ ਕੁਝ ਬਦਲ ਗਿਆ ਸੀ। ਘੜੀ ਘੜੀ ਮੈਂ ਨੋਟਿਸ ਬੋਰਡ ਦੇ ਅੱਗੋਂ ਲੰਘ ਰਿਹਾ ਤੇ ਦੇਖ ਰਿਹਾ ਸੀ, ਕੈਂਪਸ ਤੇ ਕੀ ਕੁਝ ਹੋ ਰਿਹਾ ਹੈ। ਨੋਟਿਸ ਬੋਰਡ ਤੇ ਲੱਗੇ ਇਕ ਨੋਟਿਸ ਤੇ ਮੇਰੀਆਂ ਅੱਖਾਂ ਬਾਰ ਬਾਰ ਜਾ ਰਹੀਆਂ ਸਨ ਉਹ ਸੀ 9 ਸਤੰਬਰ ਨੂੰ ਇਕ ਸੈਮੀਨਾਰ Plymouth (Wiseonsin) Milwaukce ਵਿਚ ਹੋ ਰਿਹਾ ਸੀ।



Sri Satguru Jagjit Singh Ji eLibrary NamdhariElibrary@gmail.com

ਉਸ ਗੋਸ਼ਟੀ ਵਿਚ ਮੁਖ ਵਕਤਾ ਜਿਨ੍ਹਾਂ ਦੇ ਪ੍ਰਵਚਨ ਹੋਣੇ ਸੀ ਉਹ ਸੀ ਡਾ. ਸਵਾਮੀ ਰਾਮ ਜੋ ਹਿਮਾਲਿਆ ਦੇ ਯੋਗੀਆਂ ਦੀ ਪ੍ਰਣਾਲੀ ਤੋਂ ਸਨ। ਵੈਸੇ ਤਾਂ ਮੈਂ ਇਕ ਅਤਿ ਸਿਆਣਾ ਕਾਲਜ ਵਿਚ ਪੜ੍ਹਾਉਣ ਵਾਲਾ ਪ੍ਰੋਫੈਸਰ ਹਾਂ ਪਰ ਇਸ ਗੋਸ਼ਟੀ ਦਾ ਸਬੰਧ ਆਪਣੇ ਸੁਪਨੇ ਨਾਲ ਨਹੀਂ ਜੋੜ ਸਕਿਆ।

ਕੀ ਤੁਹਾਡੇ ਨਾਲ ਕਦੀ ਇਸ ਤਰ੍ਹਾਂ ਹੋਇਆ ਹੈ ਕਿ ਤੁਸੀਂ ਕਿਸੇ ਵਿਚਾਰ ਨੂੰ ਬਾਰ-ਬਾਰ ਮਨ ਤੋਂ ਪਰ੍ਹੇ ਕਰਨ ਦੀ ਕੋਸ਼ਿਸ਼ ਕੀਤੀ ਹੋਵੇ ਪਰ ਉਹ ਬਾਰ-ਬਾਰ ਤੁਹਾਡੇ ਮਨ ਵਿਚ ਆਉਂਦਾ ਹੋਵੇ? ਜੁਲਾਈ ਖਤਮ ਹੋਇਆ ਅਗਸਤ ਆਇਆ ਪਰ ਮੈਂ ਗੋਸ਼ਟੀ ਨੂੰ ਮਨ ਤੋਂ ਪਰ੍ਹੇ ਨਾ ਕਰ ਸਕਿਆ, ਜਦੋਂ ਹੀ ਮੈਂ ਇਸ ਨੂੰ ਮਨ ਤੋਂ ਹਟਾਉਣ ਦੀ ਕੋਸ਼ਿਸ਼ ਕਰਦਾ ਇਸ ਨੂੰ ਪਿਛੇ ਕਰਦਾ ਕੁਝ ਨਾ ਕੁਝ ਇਸ ਤਰ੍ਹਾਂ ਜ਼ਰੂਰ ਹੋ ਜਾਂਦਾ ਜਿਹੜਾ ਮੁੜ ਕੇ ਮੈਨੂੰ ਉਸਦੀ ਯਾਦ ਦਿਵਾ ਦਿੰਦਾ ਸੀ। ਮੈਂ ਇਹ ਗੱਲ ਆਪਣੀ ਪਤਨੀ ਥਰੀਸਾ ਨੂੰ ਵੀ ਦੱਸੀ, ਮੈਂ ਸੋਚਿਆ ਅਸੀਂ ਦੋ ਸਾਲ ਹਾਲੈਂਡ ਰਹਿ ਕੇ ਆਏ ਹਾਂ ਮੱਧ ਪਛਮ ਵਿਚ ਰਹਿ ਕੇ ਦਿਮਾਗ ਉਤੇ ਜ਼ਰੂਰ ਕੋਈ ਅਸਰ ਹੋ ਗਿਆ ਹੋਵੇਗਾ।

ਕਰਦਿਆਂ ਕਰਾਉਂਦਿਆਂ ਅਗਸਤ ਦਾ ਆਖਰੀ ਹਫਤਾ ਆ ਗਿਆ। ਮੈਂ ਦੇਖਿਆ ਸਿਟੀ ਬੈਂਕ ਸਾਡੇ ਉਧਾਰ ਤੇ ਲਗ ਰਹੇ ਵਿਆਜ ਤੋਂ ਕਾਫੀ ਪੈਸੇ ਕਮਾ ਰਹੇ ਹਨ ਭਾਵ ਅਸੀਂ ਕਾਫੀ ਕਰਜ਼ਦਾਰ ਹੋ ਚੁੱਕੇ ਹਾਂ। ਇਹ ਦੇਖ ਕੇ ਮੈਂ ਥਰੀਸਾ ਨੂੰ ਕਿਹਾ, ਚਾਹੁੰਦੇ ਹੋਏ ਵੀ ਮੈਂ ਗੋਸ਼ਟੀ ਤੇ ਨਹੀਂ ਜਾ ਸਕਦਾ, ਮੇਰੇ ਕੋਲ ਤਾਂ ਕਾਰ ਵੀ ਨਹੀਂ ਸੀ ਜਿਸ ਤੇ ਮੈਂ ਜਾ ਸਕਾਂ ਉਸ ਨੇ ਮੈਨੂੰ ਯਾਦ ਕਰਾਇਆ ਕਿ ਮੈਂ ਸ਼ਿਕਾਗੋ ਤੋਂ ਪੁੱਛ ਲਵਾਂ ਕਿ ਕੋਈ ਪੂਰਬੀ ਫਿਲੋਸਫੀ ਵਿਚ ਰੁਚੀ ਰਖਦਾ ਹੋਵੇ। ਉਹ ਇਸ ਗੋਸ਼ਟੀ ਬਾਰੇ ਬਾਰ ਬਾਰ ਸੁਣ ਕੇ ਤੰਗ ਆ ਚੁਕੀ ਸੀ ਤੇ ਉਹ ਚਾਹੁੰਦੀ ਸੀ ਕਿ ਮੈਂ ਜ਼ਰੂਰ ਇਸ ਤੇ ਪਹੁੰਚ ਕੇ ਲਾਭ ਉਠਾਵਾਂ।

ਮੈਂ ਕਾਫੀ ਥਾਵਾਂ ਤੇ ਟੈਲੀਫੋਨ ਕੀਤੇ। ਅੰਤ ਮੈਂ ਫਿਲੋਸਫੀ ਦੇ ਡਿਪਾਰਟਮੈਂਟ ਪੁਜਾ। ਉਥੋਂ ਪਤਾ ਲਗਾ ਕਿ ਇਕ ਬੀਬੀ ਜੋ ਵਪਾਰ ਕਰਦੀ ਹੈ ਉਹ ਇਹ ਗੋਸ਼ਟੀ ਤੇ ਜਾ ਰਹੀ ਹੈ ਉਹ ਸ਼ਿਕਾਗੋ ਤੋਂ ਸੀ ਤੇ ਪਿਛੋਂ ਆਇਰਲੈਂਡ ਤੋਂ ਸੀ ਤੇ ਉਹ ਮੇਰੇ ਨਾਲ ਜਾਣ ਵਿਚ ਬਹੁਤ ਪ੍ਰਸੰਨ ਹੋਈ।

ਜਾਣ ਦਾ ਦਿਨ ਆਇਆ, ਮੈਂ ਥਰੀਸਾ ਵਲ ਦੇਖਿਆ ਖਿੜਕੀ ਤੋਂ ਬਾਹਰ ਦੇਖਿਆ, ਮੁੜ ਕੇ ਥਰੀਸਾ ਵਲ ਦੇਖਿਆ ਤੇ ਸੋਚਿਆ ਮੈਂ ਇਸ ਗੋਸ਼ਟੀ ਤੇ ਕਿਉਂ ਜਾ ਰਿਹਾ ਹਾਂ? ਦੇਖਣ ਵਿਚ ਸਭ ਕੁਝ ਬੜਾ ਹੀ ਸਾਧਾਰਨ ਸੀ, ਮੈਂ ਉਸ ਗੋਸ਼ਟੀ ਤੇ ਜਾ ਰਿਹਾ ਹਾਂ ਜਿਸ ਤੇ ਮੈਂ ਕਿੰਨੀ ਦੇਰ ਤੋਂ ਜਾਣਾ ਚਾਹੁੰਦਾ ਸੀ। ਪਿਛਲੇ ਤਿੰਨ ਮਹੀਨੇ ਤੋਂ ਉਹ ਮੇਰੇ ਦਿਮਾਗ ਤੇ ਛਾਈ ਹੋਈ ਸੀ, ਪੈਸੇ ਮੈਂ ਉਧਾਰ ਲਏ ਕਿਉਂਕਿ ਪੈਸੇ ਮੇਰੇ ਕੋਲ ਹੈ ਹੀ ਨਹੀਂ ਸੀ, ਕਿਸੇ ਹੋਰ ਦੀ ਕਾਰ ਵਿਚ ਮੈਂ ਜਾ ਰਿਹਾ ਸੀ, ਪਤਨੀ ਜੋ ਕਿ ਫਲੂ ਨਾਲ ਬਿਮਾਰ ਪਈ ਸੀ ਉਸ ਨੂੰ ਇਕੱਲੇ ਛੱਡ ਕੇ ਜਾ ਰਿਹਾ ਸੀ। ਬਿਮਾਰ ਪਈ ਉਹ ਬਿਸਤਰੇ ਤੋਂ ਮੈਨੂੰ ਉਤਸਾਹਤ ਕਰ ਰਹੀ ਸੀ ਕਿ ਮੈਂ ਜ਼ਰੂਰ ਜਾਵਾਂ ਤੇ ਗੋਸ਼ਟੀ ਤੇ ਜਾ ਕੇ ਮੈਂ ਥੋੜ੍ਹਾ ਮਨ ਹਲਕਾ ਕਰਾਂ।

ਲਾਲ ਗੱਡੀ ਵਿਚ ਬੈਠ ਕੇ ਨੌਂਵੇਂ ਮਹੀਨੇ ਦੇ ਨੌਂਵੇਂ ਦਿਨ ਸਵੇਰ ਦੇ ਨੌਂ ਵਜੇ ਅਸੀਂ ਉਥੋਂ ਚਲ ਪਏ, ਲਾਲ ਕਾਰ ਵਿਚ ਬੈਠੀ ਲਾਲ ਚਿਹਰੇ ਵਾਲੀ ਬੀਬੀ ਨੇ ਮੈਨੂੰ ਬੜੇ ਪਿਆਰ ਨਾਲ ਬੁਲਾਇਆ, ਮੈਨੂੰ ਛੇਤੀ ਹੀ ਇਹ ਪਤਾ ਲਗ ਗਿਆ ਕਿ ਉਹ ਹਿਮਾਲੀਅਨ ਇੰਸਟੀਚਿਊਟ ਯੋਗਾ ਸਾਇੰਸ ਐਂਡ ਫਿਲਾਸਫੀ ਦੇ ਪਹਿਲੇ ਚੇਅਰਮੈਨ ਸੀ ਜਿਹੜੀ ਸਵਾਮੀ ਰਾਮ ਨੇ ਬਣਾਈ ਸੀ। ਪਿਛਲੀ ਸੀਟ ਤੋਂ ਆਵਾਜ਼ ਆਈ, 'ਹੈਲੋ' ਐਨ ਨੇ ਮੈਨੂੰ ਆਪਣੀ ਭਤੀਜੀ ਨਾਲ ਮਿਲਾਇਆ ਜਿਹੜੀ ਨੌਰਥ ਵੈਸਟਰਨ ਯੂਨੀਵਰਸਿਟੀ ਵਿਚ ਪੜ੍ਹਦੀ ਸੀ।

ਮੈਂ ਕਿਹਾ ਕਿ ਗੱਡੀ ਮੈਂ ਚਲਾਉਂਦਾ ਹਾਂ। ਉਤਰ ਤੋਂ ਪਲਾਈਮਾਊਥ (Plymouth) ਪਹੁੰਚੇ। ਐਨ ਮੇਰਾ ਅਨੁਭਵ ਸੁਣਨ ਵਿਚ ਅਤੇ ਆਪਣੇ ਅਨੁਭਵ ਸੁਣਾਉਣ ਵਿਚ ਬਹੁਤ ਖ਼ੁਸ਼ ਸੀ। ਐਨ ਦੇ ਅਨੁਭਵ ਸੁਣ ਕੇ ਮੈਨੂੰ ਇਸ ਤਰ੍ਹਾਂ ਲੱਗਿਆ ਜਿਵੇਂ ਮੈਂ ਤੇ ਸਵਾਮੀ ਰਾਮ ਵਿਛੜੇ ਹੋਏ ਦੋਸਤਾਂ ਦੀ ਤਰ੍ਹਾਂ ਮਿਲਾਂਗੇ ਤੇ ਬਹੁਤ ਸਾਰੀਆਂ ਗੱਲਾਂ ਕਰਾਂਗੇ।

ਅਸੀਂ ਗਾਡੀ ਰਾਹ ਤੋਂ ਹਟ ਕੇ ਛੋਟੇ ਰਾਹ ਤੇ ਚਲੇ ਗਏ। ਉਹ ਰਾਹ ਜੰਗਲ ਵਿਚੋਂ ਲੰਘਦਾ ਸੀ ਓਥੇ ਬਹੁਤ ਸੋਹਣੇ ਫੁਲ ਖਿੜੇ ਹੋਏ ਸਨ ਜਿਹੜੇ ਪੱਤਝੜ ਦੇ ਮੌਸਮ ਵਿਚ ਖਿੜਦੇ ਹਨ, ਅਸੀਂ ਇਕ ਝੀਲ ਕੋਲੋਂ ਲੰਘੇ, ਓਥੇ ਇਕ ਪਾਈਨ ਲੋਜ ਵੀ ਸੀ ਪਰ ਮੈਨੂੰ ਉਸ ਦਾ ਕੋਈ ਧਿਆਨ ਨਹੀਂ ਆਇਆ।

ਐਨ ਨੂੰ ਜੋੜਾਂ ਦਾ ਦਰਦ ਸੀ ਜਿਸ ਕਰਕੇ ਉਸ ਨੂੰ ਤੁਰਨ ਵਿਚ ਬਹੁਤ ਕਠਿਨਾਈ ਆਉਂਦੀ ਸੀ। ਉਹ ਘਰ ਦੇ ਅੰਦਰ ਹੌਲੀ ਹੌਲੀ ਜਾ ਰਹੀ ਸੀ, ਸਵਾਮੀ ਜੀ ਨੂੰ ਦੇਖ ਕੇ ਉਹ ਰੁਕੀ, ਉਸ ਨੇ ਸਵਾਮੀ ਜੀ ਨੂੰ ਪ੍ਰਣਾਮ ਕੀਤਾ ਤੇ ਫੇਰ ਮੈਨੂੰ ਇਸ਼ਾਰਾ ਕੀਤਾ ਕਿ ਮੈਂ ਆ ਕੇ ਸਵਾਮੀ ਜੀ ਨੂੰ ਮਿਲਾਂ, ਉਸ ਨੇ ਮੈਨੂੰ ਸਵਾਮੀ ਜੀ ਨਾਲ ਪਰੀਚਾ ਕਰਾਇਆ। ਸਵਾਮੀ ਰਾਮ ਲੰਮੇ ਉਚੇ ਗੁੰਦਿਆਂ ਹੋਇਆਂ ਸਰੀਰ, ਕਾਲੇ ਲੰਮੇ ਕੇਸ ਤੇ ਬੜੀਆਂ ਹੀ ਸੋਹਣੀਆਂ ਮੋਹ ਲੈਣ ਵਾਲੀਆਂ ਅੱਖਾਂ। ਇਸ ਤਰ੍ਹਾਂ ਲਗਦਾ ਸੀ ਜਿਵੇਂ ਉਹ ਆਤਮ ਸੰਮਿਲਤ ਹੋਣ, ਸ਼ਕਤੀ ਭਰਪੂਰ ਤੇ ਚਿੱਟੇ ਕੁਰਤੇ ਵਿਚ ਬਹੁਤ ਹੀ ਵਿਸ਼ੇਸ਼ ਲਗ ਰਹੇ ਸਨ। ਇਸ ਤਰ੍ਹਾਂ ਲਗ ਰਿਹਾ ਸੀ ਜਿਵੇਂ ਉਹ ਪੂਰੀ ਤਰ੍ਹਾਂ ਜਾਣਦੇ ਹੋਣ, ਉਹ ਕੀ ਹਨ ਤੇ ਕੌਣ ਹਨ ਮੇਰੇ ਨਾਲ ਹੱਥ ਮਿਲਾਉਣ ਤੋਂ ਬਾਅਦ ਉਹ ਇਕ ਪਾਸੇ ਦੇਖਣ ਲਗ ਪਏ ਤੇ ਚੁੱਪ ਕਰ ਗਏ। ਮੈਂ ਆਪਣੇ ਆਪ ਨੂੰ ਕਿਹਾ, ਮੈਂ ਇਥੇ ਦੋਸਤੀ ਕਰਨ ਨਹੀਂ ਆਇਆ ਮੈਂ ਤਾਂ ਇਕ ਵਿਸ਼ੇਸ਼ ਵਿਸ਼ੇ ਤੇ ਸਿਖਣ ਆਇਆ ਹਾਂ, ਮੈਂ ਚੁੱਪ ਕਰਕੇ ਉਥੋਂ ਚਲਾ ਗਿਆ,



Sri Satguru Jagjit Singh Ji eLibrary NamdhariElibrary@gmail.com

ਸਵਾਮੀ ਜੀ ਤੇ ਐਨ ਓਥੇ ਖੜ੍ਹੇ ਰਹੇ, ਮੈਂ ਸੋਚਣ ਲਗ ਪਿਆ ਥਰੀਸਾ ਕਿਵੇਂ ਹੋਵੇਗੀ, ਉਸ ਦੀ ਤਬੀਅਤ ਕਿਵੇਂ ਹੋਵੇਗੀ।

ਅੱਧੇ ਘੰਟਾ ਪਿਛੌਂ ਗੋਸ਼ਟੀ ਦੀ ਰਜਿਸਟਰੇਸ਼ਨ ਸ਼ੁਰੂ ਹੋਈ, ਜਦੋਂ ਮੈਂ ਰਜਿਸਟਰੇਸ਼ਨ ਫਾਰਮ ਭਰਿਆ ਮੇਰੇ ਦੰਦ ਪੀਚ ਗਏ, ਮੈਨੂੰ ਰਜਿਸਟਰੇਸ਼ਨ ਦੀ ਫੀਸ ਦਾ ਭੁਲੇਖਾ ਪੈ ਗਿਆ ਸੀ ਤੇ ਮੇਰੇ ਕੋਲ £50 ਘੱਟ ਸੀ। ਮੈਨੂੰ ਮੇਰੇ ਅੰਦਰ ਬਹੁਤ ਹੀ ਡਰ ਲੱਗਾ, ਮੈਨੂੰ ਲੱਗਾ ਮੈਂ ਕੀ ਕਰਾਂ, ਸਾਡੇ ਸਿਰ ਤਾਂ ਪਹਿਲਾਂ ਹੀ ਬਹੁਤ ਕਰਜ਼ਾ ਹੈ, ਬੜਾ ਸਹਿਮੇ ਹੋਏ ਮੈਂ ਆਪਣੇ credit card ਨੂੰ ਹੱਥ ਪਾਇਆ ਤੇ ਮੈਂ ਉਸ ਪਾਸੇ ਤੁਰ ਪਿਆ ਜਿਥੇ ਰਜਿਸਟਰੇਸ਼ਨ ਹੋ ਰਹੀ ਸੀ। ਇਕ ਦਮ ਮੈਂ ਅੱਖ ਦੇ ਕੋਨੇ ਤੋਂ ਦੇਖਿਆ ਸਵਾਮੀ ਜੀ ਮਹਿਮਾਨਾਂ ਨਾਲ ਗੱਲ ਖਤਮ ਕਰਕੇ ਛੇਤੀ ਛੇਤੀ ਆ ਕੇ ਮੇਰੇ ਅੱਗੇ ਖੜ੍ਹੇ ਹੋ ਗਏ ਤੇ ਉਚੀ ਆਵਾਜ਼ ਵਿਚ ਕਹਿਣ ਲੱਗੇ ਰਜਿਸਟਰੇਸ਼ਨ ਵਾਲਾ ਰਜਿਸਟਰ ਮੇਰੇ ਕੋਲ ਲੈ ਕੇ ਆਓ, ਇਸ ਅਤੀਥੀ ਕੋਲੋਂ ਕੋਈ ਪੈਸਾ ਨਹੀਂ ਲੈਣਾ, ਇਹ ਕਹਿੰਦੇ ਹੋਏ ਉਨ੍ਹਾਂ ਨੇ ਮੇਰੇ ਵਲ ਦੇਖਿਆ ਤਕ ਨਹੀਂ, ਉਹ ਮੁੜ ਕੇ ਉਸੀ ਤਰ੍ਹਾਂ ਹੀ ਕਾਹਲੀ ਕਾਹਲੀ ਵਾਪਸ ਚਲੇ ਗਏ।

ਮੈਂ ਆਪਣੇ ਮਨ ਵਿਚ ਕਿਹਾ, ਕੀ ਇਨ੍ਹਾਂ ਨੂੰ ਪਤਾ ਸੀ ਕਿ ਮੇਰੇ ਕੋਲ ਪੈਸਿਆਂ ਦੀ ਸਮੱਸਿਆ ਹੈ? ਮੈਂ ਬਹੁਤ ਹੀ ਹੈਰਾਨ ਵੀ ਸੀ ਤੇ ਖੁਸ਼ ਵੀ। ਫੇਰ ਮੈਂ ਆਪਣੇ ਮਨ ਵਿਚ ਕਿਹਾ, ਇਹ ਕਿਵੇਂ ਹੋ ਸਕਦਾ ਹੈ ਇਨ੍ਹਾਂ ਨੂੰ ਕਿਵੇਂ ਪਤਾ ਹੋ ਸਕਦਾ ਹੈ? ਪਰ ਇਸ ਤਰ੍ਹਾਂ ਦੀ ਘਟਨਾ ਦਾ ਵਾਪਰਨਾ ਕਿਸੇ ਲਈ ਵੀ ਜਿਹੜਾ ਪਹਿਲੀ ਵਾਰੀ ਯੋਗੀ ਕੋਲ ਗਿਆ ਹੋਵੇ ਕੋਈ ਮਾੜੀ ਗੱਲ ਨਹੀਂ ਸੀ।

ਜਦੋਂ ਕੋਈ ਤੀਹ ਕੁ ਭਾਈ ਤੇ ਬੀਬੀਆਂ ਇਕੱਠੇ ਹੋ ਗਏ, ਸ਼ਾਮ ਦਾ ਲੈਕਚਰ ਸ਼ੁਰੂ ਹੋਣ ਤੋਂ ਪਹਿਲਾਂ ਸਵਾਮੀ ਜੀ ਨੇ ਹਰ ਇਕ ਵਿਚ ਵਸਦੇ ਪ੍ਰਮਾਤਮਾ ਨੂੰ ਨਮਸਕਾਰ ਕਰਕੇ ਆਪਣੇ ਪ੍ਰਵਚਨ ਸ਼ੁਰੂ ਕੀਤੇ। ਉਨ੍ਹਾਂ ਨੇ ਆਪਣੀ ਸਿਖਿਆ ਬਾਰੇ ਦੱਸਿਆ, ਆਪਣੇ ਕੰਮ ਬਾਰੇ ਦੱਸਿਆ, menninger Foundation ਬਾਰੇ ਦੱਸਿਆ ਤੇ ਉਨ੍ਹਾਂ ਨਿਰਾਲੀਆਂ ਹਸਤੀਆਂ ਬਾਰੇ ਦੱਸਿਆ ਜਿਹੜੀਆਂ ਉਨ੍ਹਾਂ ਦੇ ਜੀਵਨ ਵਿਚ ਉਨ੍ਹਾਂ ਨੂੰ ਮਿਲੀਆਂ, ਉਹ ਉਨ੍ਹਾਂ ਤੋਂ ਪ੍ਰਭਾਵਿਤ ਹੋਏ, ਅੰਤ ਵਿਚ ਉਨ੍ਹਾਂ ਨੇ ਮਨ ਤੇ ਸਰੀਰ ਦੇ ਸਬੰਧ ਬਾਰੇ ਦੱਸਿਆ। ਬਹੁਤ ਸਾਰੇ ਸਰੋਤੇ ਮਨੋਵਿਗਿਆਨ ਜਾਣਦੇ ਸਨ, ਉਨ੍ਹਾਂ ਨੂੰ ਸਭ ਨੂੰ ਪ੍ਰਵਚਨ ਬਹੁਤ ਹੀ ਰੌਚਕ ਲੱਗੇ, ਮੈਨੂੰ ਕੋਈ ਬਹੁਤ ਭਰੋਸਾ ਨਾ ਲੱਗਾ। ਸਵਾਮੀ ਜੀ ਦਾ ਉਚਾਰਨ ਭਾਰਤੀ ਹੋਣ ਕਰਕੇ ਮੈਨੂੰ ਕਈ ਸ਼ਬਦ ਸਮਝ ਨਹੀਂ ਆਏ, ਖਾਸ ਕਰਕੇ ਜਿਹੜੇ ਸਬਦ G ਤੇ S ਨਾਲ ਸ਼ੁਰੂ ਹੁੰਦੇ ਹਨ। ਮੈਂ ਸੋਚਿਆ ਅਭਿਆਸ ਨਾਲ ਸਵਾਮੀ ਜੀ ਦੀ ਅੰਗਰੇਜ਼ੀ ਠੀਕ ਹੋ ਹੀ ਜਾਵੇਗੀ ਪਰ ਮੇਰੀ ਸੋਚ ਗਲਤ ਸਾਬਤ ਹੋਈ। ਮੈਨੂੰ ਬਾਅਦ ਵਿਚ ਪਤਾ ਲੱਗਿਆ ਹਿੰਦੀ ਵਿਚ ਅੱਖਰਾਂ ਦੀਆਂ ਤਿੰਨ ਵੱਖ ਵੱਖ ਅਵਾਜ਼ਾਂ ਹਨ।

ਅਗਲੀ ਸਵੇਰ ਹਰ ਕੋਈ ਯੋਗਾ ਕਰਨ ਲਈ ਛੇਤੀ ਉਠ ਗਏ, ਹੱਠ ਯੋਗ ਲਈ ਸਾਰੇ ਇਕੱਠੇ ਹੋਏ ਪਰ ਮੈਂ ਨਹੀਂ ਗਿਆ।

ਸਵੇਰ ਦੇ ਖਾਣ ਪੀਣ ਤੋਂ ਵਿਹਲੇ ਹੋ ਕੇ ਮੈਂ ਮਾਲਕ ਮਕਾਨ ਦੀ ਧੀ ਨਾਲ ਗੱਲਬਾਤ ਕਰਨ ਲਗ ਪਿਆ। ਉਸ ਨੇ ਆਪਣੀ ਰੁਚੀ ਆਯੂ ਵਧਾਉਣ ਦੇ ਵਿਗਿਆਨ ਵਿਚ ਪ੍ਰਗਟ ਕੀਤੀ। ਮੈਨੂੰ ਵਿਸ਼ਾ ਬਹੁਤ ਹੀ ਜਾਣਿਆ ਪਛਾਣਿਆ ਲੱਗਿਆ ਪਰ ਸਮਝ ਨਹੀਂ ਆ ਰਿਹਾ ਸੀ ਕਿਉਂ। ਸਵਾਮੀ ਜੀ ਦਾ ਸਵੇਰ ਦਾ ਪ੍ਰਵਚਨ ਸ਼ੁਰੂ ਹੋਇਆ, ਛੇਤੀ ਹੀ ਮੇਰੇ ਮਨ ਦੇ ਅੰਦਰ ਪ੍ਰਵਚਨ ਤੇ ਕਿੰਤੂ ਪ੍ਰੰਤੂ ਹਰ ਪ੍ਰਕਾਰ ਦੀ ਆਲੋਚਨਾ ਸ਼ੁਰੂ ਹੋ ਗਈ, ਕੋਈ ਖਾਸ ਕਾਰਨ ਕਰਕੇ ਮੈਂ ਆਲੋਚਨਾ ਨਹੀਂ ਸੀ ਕਰ ਰਿਹਾ, ਛੇਤੀ ਹੀ ਮੇਰਾ ਸਾਰਾ ਧਿਆਨ ਉਨ੍ਹਾਂ ਦੇ ਵਿਅਕਤੀਤ੍ਵ ਤੇ ਕੇਂਦਰਤ ਹੋ ਗਿਆ, ਮੈਨੂੰ ਲੱਗਣ ਲੱਗਾ ਕਿ ਉਹ ਮੇਰਾ ਸਮਾਂ ਅਜਾਈਂ ਗੁਆ ਰਹੇ ਹਨ, ਇਨ੍ਹਾਂ ਨੂੰ ਵਾਪਸ ਆਪਣੇ ਦੇਸ਼ ਹਿਮਾਲੀਆ ਤੇ ਭੇਜ ਦੇਣਾ ਚਾਹੀਦਾ ਹੈ, ਜੋ ਇਹ ਦੱਸ ਰਹੇ ਹਨ ਮੈਂ ਭਲੀ ਪ੍ਰਕਾਰ ਜਾਣਦਾ ਹਾਂ, ਮੈਂ ਬਥੇਰਾ ਆਪਣੇ ਆਪ ਨੂੰ ਰੋਕਣ ਦੀ ਕੋਸ਼ਿਸ਼ ਕੀਤੀ ਪਰ ਮੈਂ ਆਪਣੇ ਆਪ ਨੂੰ ਕਾਬੂ ਨਾ ਕਰ ਸਕਿਆ। ਮੈਂ ਉਨ੍ਹਾਂ ਦੀ ਉਦਾਰਤਾ ਤੇ ਵੀ ਬਹੁਤ ਹੀ ਪ੍ਰਭਾਵਤ ਸੀ, ਪਰ ਮੇਰੇ ਅੰਦਰ ਪ੍ਰਤੀਯੋਗਤਾ ਦੀ ਭਾਵਨਾ ਪੈਦਾ ਹੋ ਰਹੀ ਸੀ।

ਉਨ੍ਹਾਂ ਦੇ ਪ੍ਰਵਚਨ ਜਦੋਂ ਖਤਮ ਹੋ ਗਏ ਅਸੀਂ ਖਾਣੇ ਵਾਸਤੇ ਗਏ ਤਾਂ ਮੈਂ ਆਪਣੇ ਸਾਥੀਆਂ ਨੂੰ ਦੱਸਿਆ ਕਿ ਲੈਕਚਰ ਕਿੰਨਾਂ ਹਾਸੋਹੀਣਾ ਸੀ। ਉਨ੍ਹਾਂ ਨੇ ਇਕ ਦੂਸਰੇ ਨੂੰ ਦੇਖਿਆ ਤੇ ਮੇਰੇ ਤੋਂ ਦੂਰ ਹਟ ਗਏ। ਇਹ ਸਮਝਦਿਆਂ ਹੋਇਆ ਕਿ ਮੈਂ ਕੀ ਕਹਿ ਰਿਹਾ ਹਾਂ। ਮੈਂ ਹੱਥ ਦੀ ਪਲੇਟ ਰੱਖੀ ਤੇ ਬਾਹਰ ਜੰਗਲ ਵਲ ਨਿਕਲ ਗਿਆ, ਤਿੰਨ ਘੰਟੇ ਮੈਂ ਘਬਰਾਇਆ ਹੋਇਆ ਤੁਰਦਾ ਰਿਹਾ, ਮੈਂ ਬਹੁਤ ਉਚਾਟ ਮਹਿਸੂਸ ਕਰ ਰਿਹਾ ਸੀ, ਮੈਂ ਆਉਣ ਵਾਲੇ ਕੱਲ੍ਹ ਤੋਂ ਡਰ ਰਿਹਾ ਸੀ, ਮੇਰੇ ਸਾਰੇ ਪੈਸੇ ਖਤਮ ਹੋ ਚੁੱਕੇ ਸੀ, ਮੇਰੀ ਪਤਨੀ ਘਰ ਬਿਮਾਰ ਪਈ ਸੀ, ਇਹ ਗੋਸ਼ਟੀ ਇਹ ਪ੍ਰਵਚਨ ਮੈਨੂੰ ਸਮਾਂ ਵਿਅਰਥ ਗੁਆਉਣ ਬਰਾਬਰ ਹੀ ਲਗ ਰਿਹਾ ਸੀ। ਜੇ ਮੇਰੇ ਕੋਲ ਆਪਣੀ ਕਾਰ ਹੁੰਦੀ ਮੈਂ ਵਾਪਸ ਮੁੜ ਜਾਣਾ ਸੀ।

ਦੁਪਹਿਰ ਦੇ ਪ੍ਰਵਚਨ ਬਾਹਰ ਜੰਗਲ ਵਿਚ ਸਾਫ ਸਥਾਨ ਤੇ ਹੋਏ, ਮੈਂ ਥੋੜ੍ਹੀ ਦੇਰ ਦੇਖਿਆ, ਮੇਰਾ ਮਨ ਵੀ ਉਚਾਟ ਹੋ ਗਿਆ ਪਰ ਮੇਰੀ ਆਲੋਚਨਾ ਬਹੁਤ ਹੀ ਖਤਮ ਹੋ ਚੁੱਕੀ ਸੀ, ਮੈਂ ਨਿਸਲ ਹੋ ਗਿਆ ਸੀ ਮੈਂ ਪ੍ਰਵਚਨ ਵਿਚ ਬੈਠਿਆ ਨਹੀਂ, ਮੈਂ ਦੂਰ ਬੈਠ ਕੇ ਸਭ ਦੇਖਦਾ ਰਿਹਾ।

ਰਾਤ ਦਾ ਖਾਣਾ ਹੋ ਗਿਆ ਤੇ ਅਸੀਂ ਸਾਰੇ ਹੀ ਵੱਡੇ ਹਾਲ ਕਮਰੇ ਵਿਚ ਚਲੇ ਗਏ, ਉਹ ਸ਼ਨਿੱਚਰਵਾਰ ਦੀ ਰਾਤ ਸੀ ਤੇ ਉਸ ਰਾਤ ਨੂੰ ਵੀ ਪ੍ਰਵਚਨ ਹੋਣੇ ਸੀ।

ਸ਼ਰਮਿੰਦਾ ਹੋਇਆ ਹੋਇਆ ਮੈਂ ਆਪਣੇ ਅੰਦਰ ਝਾਤ ਮਾਰ ਰਿਹਾ ਸੀ। ਮੈਂ ਸਵਾਮੀ ਜੀ ਬਾਰੇ ਕੀ ਸੋਚ ਰਿਹਾ ਹਾਂ, ਮੈਂ ਇਕ ਪਾਸੇ ਜਾ ਕੇ ਬੈਠ ਗਿਆ ਸੀ। ਸਵਾਮੀ ਜੀ ਨੇ



Sri Satguru Jagjit Singh Ji eLibrary NamdhariElibrary@gmail.com

ਪ੍ਰਵਚਨ ਹੌਲੀ ਹੌਲੀ ਸ਼ੁਰੂ ਕੀਤੇ, ਲਗ ਰਿਹਾ ਸੀ ਕਿ ਉਹ ਕਾਫੀ ਗੰਭੀਰ ਰੂਪ ਵਿਚ ਬੋਲ ਰਹੇ ਸੀ, ਮੈਨੂੰ ਕੁਝ ਵੀ ਚੰਗਾ ਨਹੀਂ ਸੀ ਲਗ ਰਿਹਾ, ਮੈਂ ਤਾਂ ਕੇਵਲ ਸਮਾਂ ਹੀ ਬਿਤਾ ਰਿਹਾ ਸੀ।

ਸਵਾਮੀ ਜੀ ਅੰਤਰ ਪਿਆਸ ਤੇ ਬੋਲੇ ਤੇ ਉਨ੍ਹਾਂ ਨੇ ਦੱਸਿਆ ਇਹ ਅੰਤਰ ਦੀ ਪਿਆਸ ਅਸੀਂ ਲੈ ਕੇ ਪੈਦਾ ਹੁੰਦੇ ਹਾਂ ਤੇ ਇਹ ਸਦਾ ਸਾਨੂੰ ਖਿੱਚ ਪਾਉਂਦੀ ਰਹਿੰਦੀ ਹੈ, ਉਨ੍ਹਾਂ ਨੇ ਸਾਨੂੰ ਆਪਣੇ ਅੰਦਰ ਦੀ ਪਿਆਸ ਬਾਰੇ ਜਾਨਣ ਲਈ ਕਿਹਾ, ਉਸ ਤੇ ਵਿਚਾਰ ਕਰੋ ਜਾਂ ਆਪਣੇ ਅੰਦਰ ਕਿਸੇ ਅਨੰਦਮਈ ਘਟਨਾ ਨੂੰ ਯਾਦ ਕਰੋ, ਜਦੋਂ ਤੁਸੀਂ ਬਹੁਤ ਹੀ ਭਿਆਨਕ ਹਾਲਾਤ ਵਿਚ ਹੋਵੋ ਕਿਸੇ ਚੰਗੀ ਘਟਨਾ ਨੂੰ ਯਾਦ ਕਰੋ, ਸਾਡੀ ਖੋਜ ਸਾਨੂੰ ਪ੍ਰਸ਼ਨ ਕਰਦੀ ਹੈ, ਸਾਡੀਆਂ ਕਦਰਾਂ ਕੀਮਤਾਂ ਕੀ ਹਨ, ਸਾਡੇ ਜੀਵਨ ਦੀ ਸਾਨੂੰ ਕੀ ਸਮਝ ਹੈ। ਮੈਂ ਇਹ ਸਭ ਕੁਝ ਬੜੇ ਧਿਆਨ ਨਾਲ ਸੁਣਿਆ।

ਮੈਂ ਸਵਾਮੀ ਰਾਮ ਜੀ ਦੇ ਸ਼ਬਦ ਆਪਣੀ ਯਾਦ ਵਿਚ ਲਿਆ ਕੇ ਆਪਣੀ ਬੇਚੈਨੀ ਨਾਲ ਸਾਂਝੇ ਕਰਨ ਲਗ ਪਿਆ, ਭਾਵੇਂ ਮੈਂ ਯੂਰਪ ਦੇ ਉਚ ਕੋਟੀ ਅਧਿਆਤਮਕ ਕਾਲਜ ਵਿਚ ਪੜ੍ਹਿਆ ਸੀ। ਦੇਖਿਆ ਜਾਵੇ ਤਾਂ ਮੇਰੀ ਰਾਮ ਕਹਾਣੀ ਉਦੋਂ ਤੋਂ ਸ਼ੁਰੂ ਹੋਈ ਜਦੋਂ ਮੈਂ ਸ਼ਿਕਾਗੋ ਇਕ stock brokor ਵਜੋਂ ਕੰਮ ਕਰਦਾ ਸੀ। ਉਥੇ ਕੰਮ ਕਰਨ ਨਾਲ ਮੈਨੂੰ ਗੌਰਵ ਮਹਿਸੂਸ ਹੁੰਦਾ ਸੀ ਕਿਉਂ ਜੋ ਮੈਂ ਉਸ ਨਾਲ ਆਰਥਕ ਤੌਰ ਤੇ ਸੁਤੰਤਰ ਹੋ ਗਿਆ ਸੀ, ਮੈਂ ਬਹੁਤ ਮਿਹਨਤ ਕੀਤੀ, ਮੈਂ ਸੋਚਦਾ ਸੀ ਮੇਰਾ ਭਵਿੱਖ ਹੁਣ ਨਿਸ਼ਚਿਤ ਹੈ। ਇਸ ਤਰ੍ਹਾਂ ਹੀ ਤਿੰਨ ਸਾਲ ਲੰਘ ਗਏ ਤੇ ਇਕ ਦਿਨ ਮੈਂ ਆਪਣੇ ਦਫਤਰ ਤੋਂ ਬਾਹਰ ਨਿਕਲ ਕੇ ਦੇਖਿਆ ਤੇ ਚਾਰੋਂ ਪਾਸੇ ਧਿਆਨ ਦਿਤਾ, ਮੈਂ ਦੇਖਿਆ ਮੇਰਾ ਇਕ ਸਾਥੀ ਤੀਸਰੇ ਹਾਰਟ ਅਟੈਕ ਤੋਂ ਬਾਅਦ ਠੀਕ ਹੋ ਰਿਹਾ ਹੈ, ਦੂਸਰੇ ਦਾ ਤੀਸਰੀ ਵਾਰੀ ਤਲਾਕ ਹੋ ਰਿਹਾ ਹੈ, ਬਾਕੀ ਦੇ ਛੇ ਰੋਜ਼ ਹੀ ਨੀਂਦ ਦੀਆਂ ਗੋਲੀਆਂ ਖਾਂਦੇ ਹਨ, ਜਿਵੇਂ ਕੋਈ ਆਲੂ ਦੇ ਚਿਪਸ ਖਾ ਰਿਹਾ ਹੋਵੇ। ਹਰ ਇਕ ਰੋਜ਼ ਸ਼ਰਾਬ ਪੀ ਰਿਹਾ ਸੀ ਜੋ ਉਹ ਸਭ ਕੁਝ ਭੁੱਲ ਸਕੇ। ਮੈਨੂੰ ਲੱਗਾ ਕਿ ਇਕ ਦੋ ਸਾਲ ਬਾਅਦ ਮੇਰਾ ਕੀ ਹਾਲ ਹੋਵੇਗਾ। ਮੈਨੂੰ ਇਕ ਦਮ ਚਾਨਣ ਹੋਇਆ ਜੋ ਮੈਂ ਕਰ ਰਿਹਾ ਹਾਂ ਉਹ ਠੀਕ ਨਹੀਂ। ਅਗਲੇ ਹਫਤੇ ਮੈਂ ਅਸਤੀਫਾ ਦੇ ਦਿਤਾ। ਮੈਂ ਆਪਣੀ ਬੇਹਤਰੀ ਲਈ ਅਗਲਾ ਕਦਮ ਇਹ ਚੁੱਕਿਆ ਕਿ ਮੈਂ ਇਕ ਮੌਨੈਸਟਰੀ (ਈਸਾਈ ਮੱਠ) ਵਿਚ ਚਲਾ ਗਿਆ।

ਮੱਠ ਵਿਚ ਮੇਰਾ ਜਾਣਾ ਉਦੋਂ ਹੀ ਨਿਰਧਾਰਤ ਹੋ ਗਿਆ ਸੀ ਜਦੋਂ ਮਿਲਟਰੀ ਸਕੂਲ ਮੈਂ ਇਨਫੈਨਟਰੀ ਵਿਚ ਸੀ ਤੇ ਮੈਂ ਕਰਮਾਂ ਬਾਰੇ ਤੇ ਹੋਰ ਫਿਲੌਸਫੀ ਬਾਰੇ ਸੋਚਦਾ ਰਹਿੰਦਾ ਸੀ ਇਸੇ ਸੋਚ ਵਿਚ ਮੈਂ ਇਕ ਦਿਨ ਜਹਾਜ਼ ਵਿਚੋਂ ਛਲਾਂਗ ਮਾਰ ਦਿਤੀ ਸੀ ਤੇ ਮੈਂ ਉਲਟ ਬਾਜ਼ੀਆਂ ਖਾਣ ਲਗ ਪਿਆ ਸੀ, ਮੈਂ ਉਥੋਂ ਨਿਕਲਣ ਤੋਂ ਬਾਅਦ ਵੀ ਗ੍ਰੰਥ ਪੜ੍ਹਦਾ ਰਿਹਾ ਤੇ ਅਧਿਆਤਮ ਵਿਦਿਆ ਨੂੰ ਖੋਜਦਾ ਰਿਹਾ। ਜਦੋਂ ਸਟਾਕ ਬਰੋਕਰ ਦਾ ਕੰਮ ਕਰਦਾ ਸੀ, ਮੇਰੀ ਦੋਸਤੀ ਇਕ ਪਾਦਰੀ ਨਾਲ ਹੋਈ, ਉਹ ਨੇੜੇ ਦੇ ਇਕ ਵਿਸ਼ਵਵਿਦਿਆਲੇ ਵਿਚ ਪੱਛਮੀ ਦਾਰਸ਼ਨਕ ਵਿਦਿਆ ਪੜ੍ਹਾ ਰਹੇ ਸੀ, ਉਸ ਨੇ ਮੈਨੂੰ ਆਪਣੀਆਂ ਸ਼ਾਮ ਦੀਆਂ ਕਲਾਸਾਂ ਵਿਚ ਬੁਲਾਇਆ ਸੀ। ਜਿੰਨਾਂ ਪਿਆਰ ਉਸ ਵਿਚ ਸੀ ਜਿੰਨਾ ਨਿੱਘ ਉਸ ਦੇ ਪਿਆਰ ਵਿਚ ਸੀ ਉਨੀ ਹੀ ਉਨ੍ਹਾਂ ਵਿਚ ਸਮਝ ਬੂਝ ਕਲਾਸ ਵਿਚ ਸੀ। ਉਸ ਨੂੰ ਮਿਲਣ ਤੋਂ ਬਾਅਦ ਮੇਰੀ ਅਧਿਆਤਮ ਪਿਆਸ ਹੋਰ ਵੱਧ ਗਈ ਅਸੀਂ ਜਦੋਂ ਮਿਲਦੇ ਕਿਸੇ ਨਾ ਕਿਸੇ ਅਧਿਆਤਮਕ ਵਿਸ਼ੇ ਤੇ ਜਾਂ ਕਿਸੀ ਅਧਿਆਤਮਕ ਹਸਤੀ ਤੇ ਗੋਸ਼ਟੀ ਕਰਦੇ। ਜਿੰਨਾਂ ਮੈਂ ਪੜ੍ਹਦਾ ਓਨੀ ਹੀ ਮੇਰੀ ਭੁੱਖ ਹੋਰ ਵਧਦੀ, ਮੈਂ ਸਭ ਨੂੰ ਅਨੁਭਵ ਕਰਨਾ ਚਾਹੁੰਦਾ, ਹੋਰ ਜਾਨਣਾ ਚਾਹੁੰਦਾ, ਮੈਂ ਇਕ ਸਾਧਾਰਣ ਮਨੁੱਖ ਦੀ ਤਰ੍ਹਾਂ ਜੀਵਨ ਨਹੀਂ ਬਿਤਾਉਣਾ ਚਾਹੁੰਦਾ ਸੀ, ਜੇ ਉਹ ਕਰ ਸਕਦੇ ਹਨ ਮੈਂ ਕਿਉਂ ਨਹੀਂ ਕਰ ਸਕਦਾ ਮੈਂ ਕਹਿੰਦਾ, ਓਬਰਾਇਨ ਆਪਾ ਚੀਨ, ਇਹ ਹੀ ਮੇਰੇ ਅੰਦਰ ਹਰ ਸਮੇਂ ਚਲਦਾ ਰਹਿੰਦਾ। ਮੈਂ ਭਲੀ ਪ੍ਰਕਾਰ ਜਾਣਦਾ ਸੀ ਕਿ ਮੇਰੇ ਜੀਵਨ ਵਿਚ ਕੁਝ ਘਾਟ ਹੈ, ਕੁਝ ਕਮੀ ਹੈ ਪਰ ਮੈਂ ਕਿਸੇ ਨੂੰ ਦਸ ਨਹੀਂ ਸਕਦਾ ਸੀ।

ਪ੍ਰਚਵਨ ਵਿਚ ਸਵਾਮੀ ਜੀ ਕਹਿਣ ਲੱਗੇ, ਅਸੀਂ ਸਾਰੇ ਹੀ ਆਤਮ ਚੀਨਣ ਦੇ ਮਾਰਗ ਤੇ ਹਾਂ, ਜੀਵਨ ਦੀਆਂ ਘਟਨਾਵਾਂ ਜੀਵਨ ਦੇ ਉਤਾਰ ਚੜ੍ਹਾਅ ਇਹ ਜੀਵਨ ਦੀ ਵੰਗਾਰ ਹਨ। ਪਿਆਰ ਨੂੰ ਜਾਨਣ ਲਈ, ਸਤਿ ਨੂੰ ਜਾਨਣ ਲਈ, ਸਤਿ ਤਕ ਪਹੁੰਚਣ ਲਈ ਤਾਂ ਜੋ ਅਗਿਆਨ ਦੂਰ ਹੋ ਸਕੇ, ਜੀਵਨ ਵਿਚ ਚਾਨਣ ਆ ਸਕੇ, ਅਗਿਆਨ ਨੂੰ ਦੂਰ ਕਰਕੇ ਰੂਹਾਨੀ ਸੁਤੰਤਰਤਾ ਦਾ ਅਨੰਦ ਮਾਣਿਆ ਜਾ ਸਕੇ। ਸਰੀਰ ਨੂੰ ਸਦਾ ਹੀ ਠੀਕ ਰੱਖਣਾ ਠੀਕ ਹੈ ਪਰ ਆਤਮਾ ਦੇ ਅੱਗੇ ਇਸ ਦਾ ਕੋਈ ਸਥਾਨ ਨਹੀਂ ਹੈ, ਇਹ ਸਰੀਰ ਕੇਵਲ ਆਤਮਾ ਦਾ ਘਰ ਹੈ, ਮਾਤਾ ਪਿਤਾ ਹਨ, ਅਧਿਆਪਕ ਹੈ ਜਿਵੇਂ ਜਿਵੇਂ ਤੁਸੀਂ ਅੱਗੇ ਜਾਓਂਗੇ ਤੁਹਾਨੂੰ ਹੋਰ ਮਾਰਗ ਦਰਸ਼ਕ ਮਿਲਣਗੇ। ਜਿਵੇਂ ਸਵਾਮੀ ਜੀ ਨੇ ਇਹ ਸਭ ਕੁਝ ਕਿਹਾ, ਮੈਂ ਸੋਚਿਆ, ਕਦੀ ਕਿਵੇਂ ਮਾਰਗ ਦਰਸ਼ਕ ਮਿਲ ਜਾਂਦੇ ਹਨ।

ਜਦੋਂ ਮੈਂ ਆਪਣੇ ਪਾਦਰੀ ਮਿਤ੍ਰ ਨੂੰ ਆਪਣੇ ਅਸਤੀਫੇ ਦੇ ਬਾਰੇ ਦੱਸਿਆ ਤੇ ਮੈਂ ਇਹ ਵੀ ਦੱਸਿਆ ਕਿ ਮੈਂ ਉਨ੍ਹਾਂ ਦੀ ਸੰਸਥਾ ਵਿਚ ਆਪਣੀ ਅਰਜ਼ੀ ਦਿਤੀ ਹੈ ਤਾਂ ਜੋ ਮੈਂ ਵੀ ਪਾਦਰੀ ਬਣ ਸਕਾਂ, ਉਹ ਬਹੁਤ ਪ੍ਰਸੰਨ ਹੋਏ ਤੇ ਕਹਿਣ ਲੱਗੇ ਮੈਨੂੰ ਯਕੀਨ ਨਹੀਂ ਸੀ, ਇਕ ਦਿਨ ਤੁਸੀਂ ਆਓਂਗੇ ਪਰ ਉਹ ਕਹਿਣ ਲੱਗੇ ਕਿ ਉਹ ਮੇਰੇ ਫੈਸਲੇ ਵਿਚ ਦਖਲ ਨਹੀਂ ਦੇਣਾ ਚਾਹੁੰਦੇ ਸਨ।

ਮੈਂ midwest ਵਾਸਤੇ ਅਰਜ਼ੀ ਦਿਤੀ ਸੀ ਪਰ ਮੇਰੀ ਅਰਜ਼ੀ ਮਨਜ਼ੂਰ ਨਹੀਂ ਹੋਈ ਕਿਉਂਕਿ ਉਨ੍ਹਾਂ ਦੀ ਨੀਤੀ ਸੀ ਕਿ ਉਹ ਤਲਾਕ ਹੋਏ ਪਰਿਵਾਰ ਦਾ ਬੱਚਾ ਪ੍ਰਵਾਨ ਨਹੀਂ ਕਰਦੇ ਸੀ। ਉਨ੍ਹਾਂ ਦਾ ਅਨੁਭਵ ਸੀ ਕਿ ਇਹ ਬੱਚੇ ਬਹੁਤ ਹੀ ਭਾਵੁਕ ਤੇ ਅਸਥਿਰ ਹੁੰਦੇ ਹਨ, ਕਈ ਵਾਰੀ ਉਹ ਸੰਸਥਾ ਲਈ ਉਲਝਣ ਪੈਦਾ ਕਰ ਦਿੰਦੇ ਹਨ ਤੇ ਸੰਗਤ ਵਿਚ ਬੜੀ ਅਸ਼ਾਂਤੀ ਪੈਦਾ ਹੋ



Sri Satguru Jagjit Singh Ji eLibrary NamdhariElibrary@gmail.com

ਜਾਂਦੀ ਹੈ। ਮੇਰਾ ਸਾਰਾ ਬਚਪਨ, ਮੇਰੇ ਮਾਤਾ ਪਿਤਾ ਦੇ ਇਸ ਤਲਾਕ ਦੇ ਬੋਝ ਥੱਲੇ ਬੀਤਿਆ। ਮੇਰੇ ਮਾਤਾ ਪਿਤਾ ਨੇ ਮੈਨੂੰ ਮੇਰੇ ਦਾਦਾ ਦਾਦੀ ਨੂੰ ਦੇ ਦਿਤਾ, ਮੇਰੀ protestant ਦਾਦੀ ਨੇ ਮੈਨੂੰ ਕੈਥੋਲਿਕ ਚਰਚ ਵਿਚ ਭੇਜ ਦਿਤਾ। ਉਥੇ ਦੀਆਂ ਨਨਜ਼ (nuns) ਹਮੇਸ਼ਾਂ ਮੈਨੂੰ ਛੁਟੜ ਦਾ ਪੁੱਤਰ ਕਹਿ ਕੇ ਬੁਲਾਉਂਦੀਆਂ ਹਨ, ਮੈਂ ਇਕੱਲਾ ਹੀ ਸਕੂਲ ਵਿਚ ਏਸ ਤਰ੍ਹਾਂ ਸੀ।

ਜਦੋਂ ਮੈਂ ਪੱਛਮੀ ਸੂਬਿਆਂ ਵਿਚ ਆਇਆ ਉਨ੍ਹਾਂ ਨੇ ਮੈਨੂੰ ਹੋਰ ਤਰ੍ਹਾਂ ਦੇਖਿਆ। ਮੈਂ ਕੈਲੀਫੋਰਨੀਆਂ ਚਲਾ ਗਿਆ, ਮੇਰੇ ਨਾਲ ਮੇਰੇ ਹੋਰ ਸਾਥੀ ਵੀ ਗਏ ਪਰ ਹਰ ਇਕ ਦਾ ਆਪਣਾ ਆਪਣਾ ਟੀਚਾ ਸੀ, ਕਈ ਮੱਠਾਂ ਦੇ ਪਾਦਰੀ ਬਣਨਾ ਚਾਹੁੰਦੇ ਸੀ। ਦੂਸਰਿਆਂ ਨੂੰ ਮੱਧਕਾਲੀਨ ਦੀਆਂ ਪਰੰਪਰਾਵਾਂ ਚੰਗੀਆਂ ਲਗਦੀਆਂ ਸੀ, ਕਈਆਂ ਨੂੰ ਪਾਦਰੀ ਜੀਵਨ ਨਾਲ ਪਿਆਰ ਸੀ, ਮੇਰਾ ਕੀ ਮੰਤਵ ਸੀ। ਮੈਂ ਤਾਂ ਇਕ ਅਧਿਆਤਮ, ਇਕ ਰੂਹਾਨੀ ਮਨੁੱਖ ਬਣਨਾ ਚਾਹੁੰਦਾ ਸੀ। ਮੈਂ ਤਾਂ ਆਪਣੇ ਬਜਰ ਕਪਾਟ ਖੋਲ੍ਹਣਾ ਚਾਹੁੰਦਾ ਸੀ, ਅੰਤਰ ਸਤਿ ਤਕ ਪਹੁੰਚਣਾ ਚਾਹੁੰਦਾ ਸੀ, ਸੰਤਾਂ ਨਾਲ ਗੱਲ ਕਰਨਾ ਚਾਹੁੰਦਾ ਸੀ ਤੇ ਬੁਰਾਈ ਦਾ ਅੰਤ ਚਾਹੁੰਦਾ ਸੀ।

ਇਹ ਸਭ ਕੁਝ ਜਾਨਣ ਦੀ ਜਗਿਆਸਾ ਮੇਰੇ ਅੰਦਰ ਸ਼ੁਰੂ ਤੋਂ ਸੀ, ਜੀਵਨ ਦੇ ਛੇ ਸਾਲ ਪੂਰੇ ਕਰਨ ਤੋਂ ਪਹਿਲਾਂ ਮੈਂ ਤਿੰਨ ਵਾਰੀ ਘਰੋਂ ਦੌੜ ਚੁਕਿਆ ਸੀ। ਇਸ ਕਰਕੇ ਨਹੀਂ ਕਿ ਘਰ ਕੋਈ ਮੇਰੇ ਨਾਲ ਬੁਰਾ ਸਲੂਕ ਕੀਤਾ ਜਾਂਦਾ ਸੀ, ਇਸ ਕਰਕੇ ਨਹੀਂ ਕਿ ਘਰ ਕੋਈ ਨਹੀਂ ਪਰ ਮੈਂ ਤਾਂ ਸੰਸਾਰ ਨੂੰ ਆਪਣੇ ਆਪ ਨੂੰ ਖੋਜਣਾ ਚਾਹੁੰਦਾ ਸੀ, ਇਹੀ ਜਵਾਬ ਮੈਂ ਪੁਲਿਸ ਦੇ ਸਿਪਾਹੀ ਨੂੰ ਦਿਤਾ ਜਿਸ ਨੇ ਮੈਨੂੰ ਸ਼ਹਿਰ ਤੋਂ ਬਾਹਰ ਰੇਲਵੇ ਲਾਈਨ ਤੋਂ ਪਕੜਿਆ ਸੀ। ਜੇ ਉਸ ਨੇ ਦਬਕਾ ਕੇ ਧਮਕਾ ਕੇ ਮੈਨੂੰ ਚੰਗੀ ਤਰ੍ਹਾਂ ਡਰਾ ਨਾ ਦਿਤਾ ਹੁੰਦਾ, ਜੇ ਉਸ ਨੇ ਮੈਨੂੰ ਮੁੜ ਕੇ ਕਦੀ ਇਸ ਤਰ੍ਹਾਂ ਦੇਖਿਆ ਤਾਂ ਉਹ ਮੈਨੂੰ ਇਕ ਸਾਲ ਲਈ ਅੰਦਰ ਬੰਦ ਕਰ ਦੇਵੇਗਾ, ਮੈਂ ਜ਼ਰੂਰ ਮੁੜ ਕੇ ਘਰੋਂ ਜਾਣ ਦੀ ਕੋਸ਼ਿਸ਼ ਕਰਦਾ।

ਜਦੋਂ ਮੈਂ ਦੇਖਿਆ ਕਿ ਘਰੋਂ ਦੌੜਨ ਵਿਚ ਮੈਂ ਕਾਮਯਾਬ ਨਹੀਂ ਹੋ ਸਕਦਾ, ਮੈਂ ਆਪਣੇ ਲਈ ਕੁਛ ਹੋਰ ਲੱਭਣ ਦੀ ਕੋਸ਼ਿਸ਼ ਕੀਤੀ। ਮੈਂ ਦੇਖਿਆ ਸਾਡੇ ਘਰ ਦੇ ਨਾਲ ਹੀ ਇਕ ਸਿਨਮਾ ਸੀ ਸ਼ਨਿਚਰਵਾਰ ਉਥੇ ਫਿਲਮ ਹੁੰਦੀ ਸੀ। ਮੈਂ ਉਥੇ ਜਾਣਾ ਤੇ ਫੇਰ ਦਿਨਾਂ ਬੱਧੀ ਉਨ੍ਹਾਂ ਬਾਰੇ ਸੋਚਦੇ ਰਹਿਣਾ, ਜਿਹੜੀ ਫਿਲਮ ਵੀ ਮੈਂ ਦੇਖਣੀ, ਮੈਨੂੰ ਲੱਗਣਾ, ਮੈਂ ਹੀ ਉਸਦਾ ਨਾਇਕ ਹਾਂ ਕਿਵੇਂ ਨਾਇਕ ਨੇ ਔਖੇ ਔਖੇ ਕੰਮ ਕਰਨੇ, ਉਨ੍ਹਾਂ ਨੇ ਇਸ ਤਰ੍ਹਾਂ ਕਰਨਾ ਜਿਵੇਂ ਉਹ ਫੌਲਾਦੀ ਮਨੁੱਖ ਹੋਣ, ਕਈ ਵਾਰੀ ਮੈਂ ਰਾਤ ਨੂੰ ਜਾਗ ਕੇ ਤਾਰੇ ਦੇਖਣੇ, ਸੋਚਣਾ ਕਿ ਫਿਲਮ ਦੇ ਨਾਇਕ ਨੂੰ ਇਸ ਤਰ੍ਹਾਂ ਕਰਨਾ ਚਾਹੀਦਾ ਹੈ, ਇਸ ਤਰ੍ਹਾਂ ਕਰਨਾ ਚਾਹੀਦਾ ਹੈ। ਮੈਂ ਆਪਣੇ ਆਪ ਨੂੰ ਉਸ ਨਾਲ ਜੋੜਨਾ ਤੇ ਸੋਚਣਾ ਕਿ ਮੈਂ ਇਹ ਕੰਮ ਜ਼ਰੂਰ ਕਰਨਾ ਹੈ, ਮੈਂ ਬੁਰਾਈ ਦਾ ਅੰਤ ਹਰ ਤਰੀਕੇ ਨਾਲ ਕਰਨਾ ਹੈ।

ਭਲੇ ਨੂੰ ਮੈਨੂੰ ਪੁਰਾਣਾ ਇਕ ਵੱਡਾ ਸਾਰਾ ਤੌਲੀਆ ਮਿਲ ਗਿਆ, ਉਸ ਨੂੰ ਮੈਂ ਗੋਲ ਗੋਲ ਕਰਕੇ ਆਪਣੇ ਲਈ ਇਕ ਵੱਡਾ ਸਾਰਾ ਟੋਪ ਬਣਾ ਲਿਆ ਜਿਸ ਤੇ ਗੋਲੀਆਂ ਦਾ ਕੋਈ ਅਸਰ ਨਾ ਹੋਵੇ, ਜਿਹੜਾ ਮੇਰਾ hood ਸੀ। ਮੇਰੀ ਚਾਚੀ ਦੀ ਪੁਰਾਣੀ ਇਕ ਰਬੜ ਦੀ ਟੋਪੀ ਸੀ, ਉਹ ਐਨੀ ਤੰਗ ਸੀ ਕਿ ਜਿਸਨੂੰ ਪਾ ਕੇ ਮੈਨੂੰ ਇਸ ਤਰ੍ਹਾਂ ਲੱਗਣਾ ਕਿ ਪੁੜਪੁੜੀਆਂ ਤੋਂ ਮੇਰੇ ਖ਼ੂਨ ਦਾ ਦੌਰਾ ਹੀ ਬੰਦ ਹੋ ਗਿਆ ਹੈ। ਆਪਣੇ ਆਪ ਨੂੰ ਬੇ-ਡਰ ਬਣਾਉਣ ਲਈ ਮੈਂ ਰੰਗਦਾਰ ਐਨਕ ਪਾ ਲੈਂਦਾ, ਉਸ ਉਤੇ ਪਲਾਸਟਿਕ ਲਗਾ ਕੇ ਐਨਾ ਹਨ੍ਹੇਰਾ ਕਰ ਲੈਣਾ ਕਿ ਜਦੋਂ ਬਾਹਰ ਨਿਕਲਣ ਲਗਣਾ ਕਿ ਅੱਧੀ ਰਾਤ ਹੋਈ ਪਈ ਹੈ ਮੈਂ ਕੋਈ ਪ੍ਰਵਾਹ ਨਾ ਕਰਨੀ, ਮੈਂ ਸੋਚਣਾ ਮੈਂ ਤਾਂ ਬਹੁਤ ਵੱਡਾ spy smasher ਹਾਂ, ਮੈਂ ਤਾਂ ਸਮਾਜ ਦੀ ਰੱਖਿਆ ਕਰਨੀ ਹੈ ਮੈਂ ਤਾਂ ਹਰ ਸਥਾਨ ਤੋਂ ਬੁਰਾਈ ਦੀ ਜੜ੍ਹ ਵੱਢਣੀ ਹੈ, ਮੌਸਮ ਭਾਵੇਂ ਕਿੰਨਾ ਹੀ ਗਰਮ ਕਿਉਂ ਨਾ ਹੋਵੇ ਮੈਂ ਫੇਰ ਵੀ ਆਪਣੀ ਤੌਲੀਏ ਦੀ ਬਣਾਈ ਟੋਪੀ ਤੇ ਉਪਰ ਰਬੜ ਦੀ ਟੋਪੀ ਜ਼ਰੂਰ ਪਾਉਣੀ। ਮੈਂ ਬੜੇ ਹੀ ਤਰੀਕੇ ਨਾਲ ਗੁਆਂਢੀਆਂ ਦੇ ਘਰਾਂ ਵਿਚੋਂ ਉਨ੍ਹਾਂ ਦੀਆਂ ਭੀੜੀਆਂ ਗਲੀਆਂ ਵਿਚੋਂ ਲੰਘਣਾ। ਮੈਂ ਸੋਚਣਾ ਮੈਂ ਜਾਸੂਸਾਂ ਦਾ ਪਿਛਾ ਕਰ ਰਿਹਾ ਹਾਂ, ਮੇਰਾ ਪਸੀਨਾ ਚੋਂਦਾ ਹੋਣਾ, ਆਕਸੀਜਨ ਵੀ ਘੱਟ ਮਿਲਣੀ, ਅੱਖਾਂ ਅੱਗੇ ਹਨ੍ਹੇਰਾ ਆ ਜਾਣਾ, ਮੇਰੀਆਂ ਰੰਗੀਨ ਐਨਕਾਂ ਦੇ ਕਾਰਣ ਕਈ ਵਾਰੀ ਮੈਂ ਝਾੜੀਆਂ 'ਚ ਜਾ ਵਜਣਾ, ਮੈਨੂੰ ਲੱਗਣਾ ਮੈਂ ਤਾਂ ਬਹੁਤ ਬਹਾਦਰ [illegible] ਮੈਂ ਬੜਾ ਸਾਹਸੀ ਹਾਂ, ਵਿਚ ਵਿਚ ਡਰ ਵੀ ਲਗਣਾ ਕਿ ਕਿਤੇ ਕਿਸੇ ਨੂੰ ਪਤਾ ਨਾ ਲਗ ਜਾਏ। ਮੈਂ ਘੁੱਟੋ ਘੁੱਟ ਛੇ ਵੱਖ ਵੱਖ ਆਪਣੀਆਂ ਡਰੈਸਾਂ ਬਣਾ ਕੇ ਰੱਖੀਆਂ ਹੋਈਆਂ ਸਨ, ਮੈਂ ਹਰ ਰੋਜ਼ ਬੜੀ ਸਮਝਦਾਰੀ ਨਾਲ ਆਪਣੀ ਡਰੈਸ ਚੁਕਣੀ, ਜਿਹੋ ਜਿਹਾ ਕੰਮ ਕਰਨਾ ਹੋਵੇ ਬਿਲਕੁਲ ਉਸ ਦੇ ਮੁਤਾਬਿਕ। ਸਾਲਾਂ ਬਾਅਦ ਜਦੋਂ ਮੈਂ ਪਾਦਰੀ ਬਣ ਕੇ ਉਹ ਕਪੜੇ ਪਾਏ ਤਾਂ ਮੈਨੂੰ ਬਹੁਤ [illegible] (hood) ਪਾਇਆ ਹੁੰਦਾ [illegible]



## ਹੁਣ ਭਾਉਂਦਾ ਨਹੀਂ ਤੇਰੇ ਬਿਨਾਂ

*ਇਕ ਪਲ ਵੀ ਮੈਨੂੰ ਚੈਨ ਹੁਣ ਆਉਂਦਾ ਨਹੀਂ ਤੇਰੇ ਬਿਨਾਂ,*
*ਮੇਰੇ ਖ਼ੁਦਾ ਕੁਝ ਵੀ ਅਜੇ ਭਾਉਂਦਾ ਨਹੀਂ ਤੇਰੇ ਬਿਨਾਂ।*

*ਦਿਲ ਨੂੰ ਚਮਨ [illegible] ਕੋਈ ਭਾਉਂਦਾ ਨਹੀਂ ਤੇਰੇ ਬਿਨਾਂ।*
*[illegible] ਨੈਣਾਂ ਨੂੰ ਨਜ਼ਰ ਆਉਂਦਾ ਨਹੀਂ ਤੇਰੇ ਬਿਨਾਂ।*

*ਹਰ ਚਸ਼ਮ [illegible]*
*ਮੈਨੂੰ ਕੋਈ ਭਾਉਂਦਾ ਨਹੀਂ ਤੇਰੇ ਬਿਨਾਂ।*

*ਕਿੰਨੇ ਹੀ ਰੰਗਾਂ ਨਾਲ ਹੈ ਮਹਿਕੀ ਹੋਈ ਭਾਵੇਂ 'ਫ਼ਜ਼ਾ'*
*ਮੈਨੂੰ ਤਾਂ ਕੋਈ ਰੰਗ ਵੀ ਭਾਉਂਦਾ ਨਹੀਂ ਤੇਰੇ ਬਿਨਾਂ।*

*ਇਹ ਰਾਗ-ਰੰਗ ਇਹ ਰੌਣਕਾਂ ਸਜੀਆਂ ਸਜਾਈਆਂ ਮਹਿਫਲਾਂ,*
*ਆਲਮ ਖ਼ੁਸ਼ੀ ਦਾ ਪਰ ਕੋਈ ਭਾਉਂਦਾ ਨਹੀਂ ਤੇਰੇ ਬਿਨਾਂ।*

*ਪੱਤਝੜ ਵੀ ਚੰਗੀ ਜਾਪਦੀ ਸੀ ਜਦ ਤੂੰ ਮੇਰੇ ਨਾਲ ਸੈਂ,*
*ਚੰਗਾ ਭਲਾ ਮੌਸਮ ਭੀ ਹੁਣ ਭਾਉਂਦਾ ਨਹੀਂ ਤੇਰੇ ਬਿਨਾਂ।*

*ਜਲਵਾ ਸੰਧੂਰੀ ਸ਼ਾਮ ਦਾ ਪੂਨਮ ਦੀ ਨਿਰਮਲ ਚਾਨਣੀ,*
*ਦਿਲਕਸ਼ ਨਜ਼ਾਰਾ ਹੁਣ ਕੋਈ ਭਾਉਂਦਾ ਨਹੀਂ ਤੇਰੇ ਬਿਨਾਂ।*

*ਇਹ ਸੱਚ ਹੈ ਮਾਨਵ ਸ਼ੁਦਾਈ ਸੁਪਨਿਆਂ ਦਾ ਸੀ ਕਦੇ,*
*ਨਜ਼ਰਾਂ ਨੂੰ ਕੋਈ ਖ਼ਾਬ ਹੁਣ ਭਾਉਂਦਾ ਨਹੀਂ ਤੇਰੇ ਬਿਨਾਂ।*

**ਨਰਿੰਦਰ ਮਾਨਵ**




Sri Satguru Jagjit Singh Ji eLibrary NamdhariElibrary@gmail.com

# ਅਬਿਨਾਸ਼ੀ ਜੋਤ

*ਸੰਤ ਵਰਿਆਮ ਸਿੰਘ ਜੀ*
*ਬਾਨੀ ਤੇ ਮੁਖੀ ਵਿ. ਗੁ. ਰੂ. ਮਿਸ਼ਨ।*

ਸ਼ਾਨ ....................................।

*ਸਤਿਨਾਮ ਸ੍ਰੀ ਵਾਹਿਗੁਰੂ,*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ!*

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥*

*ਪੰਨਾ - 256*

*ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥*

*ਪੰਨਾ - 289*

*ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ॥*
*ਕਿਉ ਨ ਮਰੀਜੈ ਰੋਇ ਜਾ ਲਗੁ ਚਿਤਿ ਨ ਆਵਹੀ॥ ਪੰਨਾ - 791*

*ਧਾਰਨਾ - ਕਵਨ ਅਨਾਥ ਬਿਚਾਰਾ,*
*ਪ੍ਰਭ ਮੋਹਿ ਕਵਨ ਅਨਾਥ ਬਿਚਾਰਾ - 4, 2.*

*ਪ੍ਰਭ ਜੀ ਮੋਹਿ ਕਵਨੁ ਅਨਾਥੁ ਬਿਚਾਰਾ॥*
*ਕਵਨ ਮੂਲ ਤੇ ਮਾਨੁਖੁ ਕਰਿਆ ਇਹੁ ਪਰਤਾਪੁ ਤੁਹਾਰਾ॥*
*ਜੀਅ ਪ੍ਰਾਣ ਸਰਬ ਕੇ ਦਾਤੇ ਗੁਣ ਕਹੇ ਨ ਜਾਹਿ ਅਪਾਰਾ॥*
*ਸਭ ਕੇ ਪ੍ਰੀਤਮ ਸ੍ਰਬ ਪ੍ਰਤਿਪਾਲਕ ਸਰਬ ਘਟਾਂ ਆਧਾਰਾ॥*
*ਕੋਇ ਨ ਜਾਣੈ ਤੁਮਰੀ ਗਤਿ ਮਿਤਿ ਆਪਹਿ ਏਕ ਪਸਾਰਾ॥*
*ਸਾਧ ਨਾਂਵ ਬੈਠਾਵਹੁ ਨਾਨਕ ਭਵ ਸਾਗਰੁ ਪਾਰਿ ਉਤਾਰਾ॥ ਪੰਨਾ - 1220*

*ਧਾਰਨਾ - ਹਰਿ ਕੇ ਸੇਵਕ ਜੋ ਹਰਿ ਭਾਏ,*
*ਤਿਨ ਕੀ ਕਥਾ ਨਿਰਾਰੀ ਰੇ -2, 2.*
*ਤਿਨ ਕੀ ਕਥਾ ਨਿਰਾਰੀ ਰੇ, -2, 2.*
*ਹਰਿ ਕੇ ਸੇਵਕ ਜੋ ਹਰਿ ਭਾਏ,......... -2.*

*ਹਰਿ ਕੇ ਸੇਵਕ ਜੋ ਹਰਿ ਭਾਏ ਤਿਨ ਕੀ ਕਥਾ ਨਿਰਾਰੀ ਰੇ॥*
*ਆਵਹਿ ਨ ਜਾਹਿ ਨ ਕਬਹੂ ਮਰਤੇ ਪਾਰਬ੍ਰਹਮ ਸੰਗਾਰੀ ਰੇ॥ ਪੰਨਾ - 855*

ਸਾਧ ਸੰਗਤ ਜੀ! ਗੱਜ ਕੇ ਬੋਲਣਾ ਸਤਿਨਾਮ ਸ੍ਰੀ ਵਾਹਿਗੁਰੂ। ਦੂਰ ਦਰਾਜ ਤੋਂ ਆਪ ਗੁਰੂ ਮਹਾਰਾਜ ਦੀ ਅਪਾਰ ਪ੍ਰੇਰਨਾ ਦੇ ਸਦਕੇ ਗੁਰੂ ਦੀ ਹਜ਼ੂਰੀ ਦੇ ਅੰਦਰ ਇਕ ਮਹਾਨ ਤਪ ਕਰ ਰਹੇ ਹੋ। ਸੌ ਸਾਲ ਧੂਣੀਆਂ ਤਾਪਣ ਵਾਲਾ, ਇਹ ਜੋ ਥੋੜ੍ਹੀ ਜਿਹੀ ਸਤਿਸੰਗ ਹੈ ਕਲਜੁਗ ਦੇ ਅੰਦਰ ਇਸ ਦਾ ਮੁਕਾਬਲਾ ਨਹੀਂ ਕਰ ਸਕਦਾ। ਜਦੋਂ ਆਪ ਮਨ ਚਿਤ ਇਕਾਗਰ ਕਰਕੇ ਸ਼ਰਧਾ ਦੀ ਝੋਲੀ ਅੱਡ ਕੇ, ਗੁਰੂ ਮਹਾਰਾਜ ਦੇ ਵਿਚਾਰ ਸਰਵਣ ਕਰੋਂਗੇ ਤਾਂ -

*ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ॥ ਪੰਨਾ - 546*

ਕਈ ਕਰੋੜ ਜਗਾਂ ਦਾ ਫਲ ਮਿਲਦਾ ਹੈ ਸੁਣਨ ਤੇ ਗਾਉਣ ਵਾਲੇ ਨੂੰ। ਸੋ ਪਿਛਲੇ ਕਈ ਹਫਤਿਆਂ ਤੋਂ ਲਗਾਤਾਰ ਇਕ ਬਹੁਤ ਹੀ ਪਿਆਰੀ ਕਥਾ ਗੁਰੂ ਅੰਗਦ ਸਾਹਿਬ ਮਹਾਰਾਜ ਦੀ ਸੁਣ ਰਹੇ ਹੋ ਕਿ ਗੁਰੂ ਨਾਨਕ ਪਾਤਿਸ਼ਾਹ ਨਾਲ ਉਨ੍ਹਾਂ ਦਾ ਕਿਵੇਂ ਮਿਲਾਪ ਹੋਇਆ? ਉਨ੍ਹਾਂ ਦੀ ਸੇਵਾ ਹੈਰਾਨ ਕਰਨ ਵਾਲੀ ਸੇਵਾ ਹੈ ਕਿ ਸਿਰਫ 3 ਸਾਲ ਸੇਵਾ ਕਰਕੇ ਆਪ ਨੇ ਉਹ ਪਦਵੀ ਪ੍ਰਾਪਤ ਕਰ ਲਈ ਜੋ ਸਾਰੀ-ਸਾਰੀ ਜਿੰਦਗੀ ਸੇਵਾ ਕਰਨ ਵਾਲਿਆਂ ਨੂੰ ਪ੍ਰਾਪਤ ਨਹੀਂ ਹੁੰਦੀ। ਜਾਂ ਤਾਂ ਉਹ ਧੁਰ ਦਰਗਾਹੋਂ ਲੇਖ ਲਿਖਾ ਕੇ ਲਿਆਏ ਸੀ ਜਾਂ ਉਨ੍ਹਾਂ ਦੀ ਸੇਵਾ ਐਨੀ ਪ੍ਰਬਲ ਸੀ ਕਿ ਪਹਿਲੇ ਨੰਬਰ ਤੇ ਪਾਸ ਕਰਕੇ ਆਪ ਨੇ ਗੁਰੂ ਅੰਗਦ ਸਾਹਿਬ ਜੀ ਨੂੰ ਆਪਣਾ ਸਰੂਪ ਹੀ ਬਣਾ ਲਿਆ। ਸੋ ਉਸ ਦੇ ਬਾਰੇ ਆਪ ਬਹੁਤ ਦੀਵਾਨਾਂ ਵਿਚ ਸੁਣਦੇ ਆਏ ਹੋ।

ਗੁਰੂ ਨਾਨਕ ਪਾਤਸ਼ਾਹ ਦੇ ਪਾਸ ਆਪ ਪਹੁੰਚੇ ਹੋਏ ਨੇ, ਦਿਨ ਰਾਤ ਸੇਵਾ ਕਰ ਰਹੇ ਨੇ, ਇਕੱਲੀ ਸੇਵਾ ਨਹੀਂ ਕਰਦੇ, ਗੁਰੂ ਨਾਨਕ ਦੇ ਨਾਲ ਹੱਦ ਤੋਂ ਜ਼ਿਆਦਾ ਪਿਆਰ ਹੋ ਗਿਆ। ਗੁਰੂ ਤੇ ਸਿੱਖ ਦਾ ਪਿਆਰ ਸਾਰੀ ਸ੍ਰਿਸ਼ਟੀ ਦੇ ਜਿੰਨੇ ਪਿਆਰ ਨੇ ਸਾਰਿਆਂ ਤੋਂ ਉੱਚਾ ਪਿਆਰ ਹੋਇਆ ਕਰਦਾ ਹੈ। ਸ੍ਰਿਸ਼ਟੀਆਂ ਦੇ ਪਿਆਰ ਦੇ ਦਰਜੇ ਨੇ। ਜੜ੍ਹ ਚੀਜ਼ਾਂ ਵੀ ਜੜ੍ਹ ਚੀਜ਼ਾਂ ਨੂੰ ਪਿਆਰ ਕਰਦੀਆਂ ਹਨ, ਪਸ਼ੂ-ਪਸ਼ੂਆਂ ਨੂੰ ਪਿਆਰ ਕਰਦੇ ਨੇ, ਪੰਛੀ ਪੰਛੀਆਂ ਨੂੰ ਪਿਆਰ ਕਰਦੇ ਨੇ, vegitation (ਬਨਸਪਤੀ) ਬਨਸਪਤੀ ਨੂੰ ਪਿਆਰ ਕਰਦੀ ਹੈ - ਦਰਖਤ ਬੂਟੇ ਸਭ ਆਪਸ ਵਿਚ ਬੰਨ੍ਹੇ ਪਏ ਨੇ। ਇਹ ਨਹੀਂ ਹੈ ਕਿ ਇਨ੍ਹਾਂ ਨੂੰ ਪਤਾ ਨਹੀਂ ਹੈ, ਗਿਆਨ ਹੈ ਇਨ੍ਹਾਂ ਨੂੰ, 1% ਤੋਂ ਲੈ ਕੇ 25% ਤੱਕ ਬੂਟਿਆਂ ਨੂੰ ਸੋਝੀ ਹੈ। ਇਨ੍ਹਾਂ ਦੇ ਕੋਲ ਸੰਗੀਤ ਵਜਾਓ, ਪਿਆਰ ਕਰੋ, ਹਿਰਦੇ ਦੇ ਵਿਚੋਂ telepathy (ਅੰਤਰ-ਸੰਵੇਦਨ) ਰਾਹੀਂ ਇਨ੍ਹਾਂ ਦਾ ਭਲਾ ਚਾਹੋ, ਬੂਟੇ ਸਾਰੇ ਲਹਿ ਲਹਾਉਣ ਲੱਗ ਜਾਂਦੇ ਨੇ, ਗੁਰੂ ਦੀ ਬਾਣੀ ਸਰਵਣ ਕਰਾਓ, ਜਿਹੜੇ ਬੂਟਿਆਂ ਨੂੰ ਫਲ ਨਹੀਂ ਲਗਦਾ ਉਨ੍ਹਾਂ ਨੂੰ ਵੀ ਫਲ ਲੱਗਣ ਲੱਗ ਜਾਂਦਾ ਹੈ। ਇਹ ਬਾਣੀ ਦੀ



Sri Satguru Jagjit Singh Ji eLibrary NamdhariElibrary@gmail.com

ਤਾਸੀਰ ਹੈ ਸਾਧ ਸੰਗਤ ਜੀ! ਐਵੇਂ ਮਨੋ-ਕਲਪਤ ਬਾਤਾਂ ਨਹੀਂ ਹਨ। ਡਾ. ਬੋਸ ਨੇ ਇਹ ਚੀਜ਼ਾਂ ਸਾਬਤ ਕਰਕੇ ਦਿਖਾ ਦਿੱਤੀਆਂ। ਅੱਜ ਕੱਲ੍ਹ ਤਾਂ ਸਾਰੇ ਵਿਗਿਆਨੀ ਜਾਣਦੇ ਨੇ ਕਿ ਜੇ ਪਸ਼ੂਆਂ ਦੇ ਕੋਲ ਸੰਗੀਤ ਦੀਆਂ ਧੁਨਾਂ ਵਜਾਈਆਂ ਜਾਣ, ਦੁਧਾਰੂ ਪਸ਼ੂਆਂ ਦੇ ਕੋਲ ਤਾਂ ਉਨ੍ਹਾਂ ਦਾ ਚਿਤ ਇਕਾਗਰ ਹੋ ਜਾਂਦਾ ਹੈ ਤੇ ਜਦੋਂ ਦੁੱਧ ਕੱਢਦੇ ਨੇ ਉਸ ਵੇਲੇ ਉਹ ਵੱਧ ਦੁੱਧ ਦਿੰਦੀਆਂ ਨੇ। ਜਿਨ੍ਹਾਂ ਪਸ਼ੂਆਂ ਦੇ ਕੋਲ ਪਰੇਸ਼ਾਨੀ ਵਾਲੀਆਂ ਜਾਂ ਡਰ ਵਾਲੀਆਂ ਚੀਜ਼ਾਂ ਹੋਣ ਉਹ ਦੁੱਧ ਬਹੁਤ ਘੱਟ ਦਿੰਦੇ ਹਨ। ਸੋ ਇਨ੍ਹਾਂ ਸਾਰੀਆਂ ਚੀਜ਼ਾਂ ਦਾ ਅਸਰ ਪਿਆ ਕਰਦਾ ਹੈ।

ਸੋ ਇਹ ਛੋਟਾ ਪਿਆਰ ਹੈ, ਪਸ਼ੂਆਂ ਦਾ ਪਸ਼ੂਆਂ ਨਾਲ ਹੈ, ਆਪਣੇ ਨਾਲਦਿਆਂ ਨੂੰ ਪਿਆਰ ਕਰਦੇ ਨੇ। ਡੰਗਰ ਇਕ ਵੇਚ ਦਿਓ ਸਾਰੇ ਡੰਗਰ ਉਸ ਨੂੰ ਯਾਦ ਕਰ ਕਰਕੇ ਰੰਭੀ ਜਾਣਗੇ, ਯਾਦ ਕਰਨਗੇ, ਅੱਖਾਂ ਵਿਚੋਂ ਹੰਝੂ ਸੁਟਣਗੇ। telepathy (ਅੰਤਰ ਸੰਵੇਦਨ) ਦੀ ਬੋਲੀ ਜੇ ਕੋਈ ਸਮਝਣ ਜਾਣਦਾ ਹੋਵੇ ਤਾਂ ਉਨ੍ਹਾਂ ਦੇ ਹਿਰਦੇ ਦੀ ਵੇਦਨਾ ਨੂੰ ਸਮਝਦਾ ਹੈ।

ਮਨੁੱਖ ਦਾ ਪਿਆਰ ਦੋ ਕਿਸਮ ਦਾ ਹੈ। ਇਕ ਨੂੰ ਮੋਹ ਕਹਿੰਦੇ ਨੇ, ਇਕ ਨੂੰ ਪਿਆਰ ਕਹਿੰਦੇ ਨੇ। ਮੋਹ ਦੇ ਵਿਚ ਹਿਤ ਕੰਮ ਕਰਦਾ ਹੈ। ਮਾਂ ਪੁਤ ਨੂੰ ਪਿਆਰ ਕਰਦੀ ਹੈ। ਪਹਿਲਾ ਹਿਤ ਹੈ ਉਸ ਦੇ ਮਨ ਦੇ ਅੰਦਰ ਕਿ ਇਹ ਮੈਨੂੰ ਕਮਾ ਕੇ ਖਿਲਾਵੇ, ਇਹ ਬੁਢਾਪੇ ਵਿਚ ਸਾਡੀ ਸੰਭਾਲ ਕਰੇ। ਕੋਈ ਮਾਂ ਦੁਨੀਆਂ ਦੇ ਅੰਦਰ ਐਸੀ ਨਹੀਂ ਹੈ ਜਿਹੜੀ ਆਪਣੇ ਪੁੱਤਰ ਨੂੰ ਇਹ ਉਪਦੇਸ਼ ਦੇਵੇ ਕਿ ਬੇਟਾ! ਬੜੀ ਦੇਰ ਤੋਂ ਬਾਅਦ ਤੈਨੂੰ ਮਨੁੱਖ ਦਾ ਜਾਮਾ ਪ੍ਰਾਪਤ ਹੋਇਆ ਹੈ। ਜਾਹ! ਤੂੰ ਕਿਸੇ ਪੂਰਨ ਮਹਾਂਪੁਰਸ਼ ਦੀ ਸ਼ਰਨ ਵਿਚ, ਉਥੇ ਜਾ ਕੇ ਸਾਧਨਾ ਕਰ, ਐਨੀ ਸਾਧਨਾ ਕਰ ਕਿ ਮੇਰੀ ਕੁੱਖ ਸਫਲੀ ਹੋ ਜਾਵੇ ਤੇ ਮੈਨੂੰ ਧੰਨ ਕਹਿਣ ਤੇ ਕੁਲਾਂ ਤਰ ਜਾਣ। ਮਾਂ ਕੋਈ ਵੀ ਨਹੀਂ ਕਹਿੰਦੀ। ਜੇ ਚਲਿਆ ਵੀ ਜਾਵੇ ਤਾਂ ਰੋਟੀ ਚੰਗੀ ਨਹੀਂ ਲਗਦੀ ਜਦੋਂ ਤੱਕ ਉਸ ਨੂੰ ਗ੍ਰਹਿਸਤ ਵਿਚ ਫਸਾ ਨਾ ਦੇਣ ਬੱਚੇ ਦਾ ਭਲਾ ਤਾਂ ਨਾ ਲੋਚਿਆ। ਗੁਰੂ ਲੋਚਦਾ ਹੈ ਸਿੱਖ ਦਾ ਭਲਾ -

***ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ॥***
***ਸੇਵਕ ਕਉ ਗੁਰੁ ਸਦਾ ਦਇਆਲ॥ਪੰਨਾ - 286***

ਗੁਰੂ ਜੋ ਹੈ ਉਹ ਆਪਣੇ ਸਿੱਖ ਦੇ ਬੰਧਨ ਕੱਟਣ ਦੇ ਇਰਾਦੇ ਰੱਖਦਾ ਹੈ ਕਿ ਇਸ ਦਾ ਬੰਧਨ ਕਿਵੇਂ ਕੱਟਿਆ ਜਾਵੇ ਕਿ ਕਿਵੇਂ ਇਹ ਚੌਰਾਸੀ ਦੇ ਫੇਰੇ ਵਿਚੋਂ ਛੁਟ ਜਾਵੇ ਤੇ ਦੁਬਾਰਾ ਨਾ ਆਵੇ। ਸੋ ਇਸ ਕਰਕੇ ਸਭ ਤੋਂ ਉਤਮ ਪਿਆਰ ਉਹ ਹੈ ਜਿਹੜਾ ਇਥੇ ਵੀ ਨਿਭਦਾ ਹੈ ਤੇ ਜਿਹੜਾ ਅੱਗੇ ਵੀ ਨਿਭਦਾ ਹੈ।

***ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ॥***
***ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ॥***
***ਪੰਨਾ - 729***

ਸੋ ਇਹ ਪਿਆਰ ਸੱਚਾ ਹੋਇਆ ਕਰਦਾ ਹੈ, ਨਿਰਛਲ ਹੋਇਆ ਕਰਦਾ ਹੈ ਕਿਉਂਕਿ ਇਸ ਦੇ ਵਿਚ ਕੋਈ ਗਰਜ ਨਹੀਂ ਹੁੰਦੀ।

***ਜੇ ਗੁਰੁ ਝਿੜਕੇ ਤ ਮੀਠਾ ਲਾਗੈ ਜੇ ਬਖਸੇ ਤ ਗੁਰ ਵਡਿਆਈ॥ ਪੰਨਾ - 758***

ਜਿਹੜੀਆਂ ਝਿੜਕਾਂ ਵੀ ਨੇ, ਕੁੱਟ ਮਾਰ ਵੀ ਹੈ ਉਹ ਵੀ ਜੇ ਮਿੱਠੀ ਲਗਦੀ ਹੈ ਤਾਂ ਪਿਆਰ ਗੁਰੂ ਨਾਲ ਠੀਕ ਹੈ, ਜੇ ਕੌੜੀ ਲਗਦੀ ਹੈ ਤਾਂ ਪਿਆਰ ਦੇ ਵਿਚ ਬੜੀ ਜਬਰਦਸਤ ਕਸਰ ਹੈ ਅਜੇ। ਤਾਂ ਉਹ ਪਿਆਰ ਕੁਝ ਹੋਰ ਹੈ, ਪਿਆਰ ਨਹੀਂ ਹੈ ਅਜੇ।

ਸੋ ਭਾਈ ਲਹਿਣਾ ਜੀ ਨੇ ਗੁਰੂ ਨਾਨਕ ਪਾਤਿਸ਼ਾਹ ਜੀ ਦੇ ਨਾਲ ਐਨਾ ਪਿਆਰ ਪਾ ਲਿਆ ਕਿ ਕਦੇ ਫੁਰਨੇ ਵਿਚ ਵੀ ਘਰ ਨਹੀਂ ਸੀ ਯਾਦ ਕਰਿਆ। ਲੜਕੀ ਜਵਾਨ ਸੀ ਘਰ, ਬੱਚੇ ਜਵਾਨ ਸਨ, ਕਾਰੋਬਾਰ ਦੂਰ ਤੱਕ ਫੈਲਿਆ ਹੋਇਆ ਸੀ। ਸ਼ਾਹੂਕਾਰੇ ਦਾ ਕੰਮ ਕਰਦੇ ਸਨ, ਦੂਰ ਦੂਰ ਤੱਕ ਫੈਲੇ ਹੋਏ ਪੈਸੇ ਲੈਣੇ ਦੇਣੇ, ਵੱਡੇ-ਵੱਡੇ ਵਪਾਰੀਆਂ ਨੂੰ ਦਿੱਤੇ ਹੋਏ ਸਨ ਤੇ ਆਪਣਾ ਵੀ ਥੋਕ ਦਾ ਵਪਾਰ ਹੋਣ ਕਰਕੇ ਦੂਰ ਤੱਕ ਫੈਲਿਆ ਹੋਇਆ ਸੀ। ਜਦੋਂ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿਚ ਆ ਗਏ ਨਮਕ ਦੀ ਪੰਡ ਚੁੱਕ ਕੇ। ਨਮਕ ਦੀ ਪੰਡ ਬੜਾ ਭਾਰਾ ਇਕ ਪ੍ਰਤੀਕ ਸੀ। ਉਨ੍ਹਾਂ ਨੇ ਪਹਿਲੇ ਦਿਨ ਹੀ ਬਹੁਤ ਵੱਡੀ ਬਾਤ ਕਰੀ। ਨਮਕ ਕਿਸੇ ਵੀ ਚੀਜ਼ ਵਿਚ ਪਾ ਦਿਓ ਇਹ ਆਪਣੀ ਹਸਤੀ ਤਾਂ ਗੁਆ ਦਿੰਦਾ ਹੈ ਪਰ ਆਪਣੀ ਹੋਂਦ ਕਾਇਮ ਰੱਖਦਾ ਹੈ। ਪਾਣੀ ਵਿਚ ਪਾ ਦਿਓ ਪਾਣੀ ਦਾ ਰੂਪ ਹੋ ਜਾਏਗਾ ਪਰ ਹੋਂਦ ਉਸ ਦੀ ਕਾਇਮ ਰਹਿੰਦੀ ਹੈ। ਸੋ ਉਨ੍ਹਾਂ ਸਾਰੀਆਂ ਸੰਗਤਾਂ ਵਿਚ ਘੁਲਣ ਮਿਲਣ ਵਾਸਤੇ ਤੇ ਨਿਆਰਾ ਰਹਿਣ ਵਾਸਤੇ ਨਮਕ ਦੀ ਪੰਡ ਲਿਆਂਦੀ। ਸੋ ਇਹ ਪ੍ਰਤੀਕ ਸੀ ਇਸ ਗੱਲ ਦੀ ਕਿ ਮੈਂ ਵੱਖਰਾ ਨਹੀਂ ਰਹਿਣਾ, ਵਿਚ ਰਹਿਣਾ ਹੈ - ਤੁਹਾਡੇ ਸਾਰਿਆਂ ਦੇ ਵਿਚ ਰਹਿੰਦਾ ਹੋਇਆ ਵੀ ਮੇਰੀ ਹਸਤੀ ਕਾਇਮ ਰਹਿਣੀ ਹੈ। ਸੋ ਆਪ ਗੁਰੂ ਨਾਨਕ ਪਾਤਸ਼ਾਹ ਦੀ ਦਿਨ-ਰਾਤ ਸੇਵਾ ਕਰਦੇ ਨੇ।

ਸੋ ਪਿਛਲੀ ਪੂਰਨਮਾਸ਼ੀ ਤੇ ਬੜੇ ਵਿਸਥਾਰ ਦੇ ਨਾਲ ਵਿਚਾਰ ਕੀਤੀ ਸੀ ਕਿ ਸੇਵਾ ਕੀ ਹੁੰਦੀ ਹੈ? ਕਿਸ ਤਰ੍ਹਾਂ ਦੀ ਸੇਵਾ ਸਫਲ ਹੋਇਆ ਕਰਦੀ ਹੈ, ਸੇਵਾ ਕਰਨ ਦਾ ਕੀ ਫਲ ਹੋਇਆ ਕਰਦਾ ਹੈ। ਸੋ ਉਨ੍ਹਾਂ ਨੇ ਸਾਰੇ ਸੰਸਾਰ ਵਲੋਂ ਪਿਆਰ ਤੋੜ ਲਿਆ, ਕਦੇ ਫੁਰਨੇ ਵਿਚ ਵੀ ਘਰ ਯਾਦ ਨਹੀਂ ਸੀ ਕਰਦੇ, ਕੋਈ ਧਿਆਨ ਨਹੀਂ ਸੀ ਦਿੰਦੇ ਪਰਿਵਾਰ ਦਾ ਕਿਉਂਕਿ ਜੇ ਧਿਆਨ ਹੈ ਤਾਂ ਪਿਆਰ ਵੰਡਿਆ ਹੋਇਆ ਹੈ। ਇਕ ਪਿਆਰ ਨਹੀਂ ਹੈ ਉਸ ਦੇ ਵਿਚ ਬਹੁਤ ਸਾਰੀਆਂ ਚੀਜ਼ਾਂ ਹਨ, ਟੁੱਟਵਾਂ ਪਿਆਰ ਹੈ ਕਿਉਂਕਿ ਹੋਰ ਵਲ ਵੀ ਧਿਆਨ ਹੈ। ਜੋ ਪਿਆਰ ਸਹੀ ਹੈ ਉਸ ਦੇ ਵਿਚ ਕੋਈ ਹੋਰ ਧਿਆਨ ਨਹੀਂ ਹੁੰਦਾ ਕੇਵਲ ਜਿਸ ਨੂੰ ਪਿਆਰ ਕਰਦਾ ਹੈ ਦਿਨ ਤੇ ਰਾਤ ਧਿਆਨ ਉਸ ਵਿਚ ਰਹਿੰਦਾ ਹੈ। ਸੋ ਉਸ ਦੇ ਬਾਰੇ ਇਸ ਤਰ੍ਹਾਂ ਸਮਝ 'ਚ ਆ ਜਾਏਗੀ -



Sri Satguru Jagjit Singh Ji eLibrary NamdhariElibrary@gmail.com

*ਧਾਰਨਾ - ਸੱਚੀ ਲਾਗੀ ਹੈ ਪ੍ਰੀਤ ਨਾਲ ਗੁਰਾਂ ਦੇ,*
*ਜੱਗ ਵਲੋਂ ਮੁੱਖ ਮੋੜ ਕੇ -2, 2.*
*ਪਿਆਰਿਓ, ਜੱਗ ਵਲੋਂ ਮੁਖ ਮੋੜ ਕੇ -2, 2.*
*ਸੱਚੀ ਲਾਗੀ ਹੈ ਪ੍ਰੀਤ ਨਾਲ ਗੁਰਾਂ ਦੇ,. -2.*

*ਜਉ ਤੁਮ ਗਿਰਵਰ ਤਉ ਹਮ ਮੋਰਾ*
*ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ॥*
*ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ॥*
*ਤੁਮ ਸਿਉ ਜੋਰਿ ਅਵਰ ਸੰਗਿ ਤੋਰੀ॥*
*ਪੰਨਾ - 659*

ਸਾਰੇ ਸੰਸਾਰ ਦੇ ਵਿਚੋਂ ਪਿਆਰ ਖਿੱਚ ਕੇ ਨਾ ਪੁੱਤਰਾਂ ਨਾਲ, ਨਾ ਘਰਵਾਲੀ ਨਾਲ, ਨਾ ਬੱਚਿਆਂ ਨਾਲ, ਨਾ ਰਿਸ਼ਤੇਦਾਰਾਂ ਨਾਲ ਕਿਸੇ ਨਾਲ ਨਹੀਂ, ਕੇਵਲ ਗੁਰੂ ਨਾਨਕ ਨੂੰ ਸਾਰਾ ਆਪਣਾ-ਆਪ ਸੌਂਪ ਦਿੱਤਾ। ਨਾ ਅੱਗੇ ਨਾ ਪਿਛੇ ਕੋਈ ਫੁਰਨਾ ਨਹੀਂ ਕਰਦੇ, ਜੋ ਕੁਝ ਹੋਣਾ ਹੈ ਹੋ ਜਾਏ ਕਿਉਂਕਿ ਪਿਆਰ ਵਾਲਿਆਂ ਦੀਆਂ ਬਾਤਾਂ ਅਜੀਬ ਹੋਇਆ ਕਰਦੀਆਂ ਹਨ -

*ਹਰਿ ਕੇ ਸੇਵਕ ਜੋ ਹਰਿ ਭਾਏ ਤਿਨ ਕੀ ਕਥਾ ਨਿਰਾਰੀ ਰੇ॥ ਪੰਨਾ - 855*

ਜਿਹੜੇ ਭਾਅ ਜਾਂਦੇ ਨੇ, ਉਨ੍ਹਾਂ ਦੀਆਂ ਸੰਸਾਰ ਨਾਲੋਂ ਕਥਾਵਾਂ ਵੱਖਰੀਆਂ ਹੋਇਆ ਕਰਦੀਆਂ ਹਨ।

ਮਹਾਰਾਜ ਜੀ ਰਾੜਾ ਸਾਹਿਬ ਵਾਲੇ ਦਸਵੀਂ ਜਮਾਤ ਵਿਚ ਪੜ੍ਹਦੇ ਸੀ, ਬਾਬਾ ਹੀਰਾ ਸਿੰਘ ਤੋਪ ਖਾਨੇ ਜਾਇਆ ਕਰਦੇ ਸੀ ਤੇ ਉਥੇ ਆਪ ਸਾਰੇ ਇਕੱਠੇ ਹੋ ਕੇ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਬੈਠ ਜਾਇਆ ਕਰਦੇ ਸੀ। ਤੋਪਖਾਨਾ ਪਟਿਆਲੇ ਦਾ ਮਸ਼ਹੂਰ ਸੀ, ਸਾਧੂ ਸੰਤ ਉਥੋਂ ਬਹੁਤ ਹੋਏ ਨੇ।

ਇਕ ਦਿਨ ਬਾਬਾ ਜੀ ਨਾਲ ਲੈ ਕੇ ਆਪ ਨੂੰ ਲੁਧਿਆਣੇ ਤੋਂ ਹੁੰਦੇ ਹੋਏ ਦੋਰਾਹੇ ਪਹੁੰਚਦੇ ਨੇ ਤੇ ਮਹਾਂਪੁਰਸ਼ਾਂ ਦੇ ਪਾਸ ਜਾ ਕੇ ਦਰਸ਼ਨ ਕੀਤੇ। ਦਰਸ਼ਨ ਕਰਨ ਦੀ ਦੇਰ ਸੀ ਇਸ ਤਰ੍ਹਾਂ ਲੱਗਿਆ ਜਿਵੇਂ ਸਦੀਆਂ ਤੋਂ ਆਪਸ ਵਿਚ ਸਾਂਝ ਹੋਵੇ। ਇਕੋ ਨਿਗ੍ਹਾ ਦੇ ਨਾਲ ਆਪਣਾ ਸਾਰਾ ਕੁਝ ਅਰਪਣ ਕਰ ਦਿੱਤਾ। 2-3 ਦਿਨ ਠਹਿਰੇ। ਮਹਾਂਪੁਰਸ਼ ਕਹਿੰਦੇ ਨੇ ਕਿ ਜਾਓ ਤੁਸੀਂ ਇਮਤਿਹਾਨ ਦੇਣੇ ਨੇ, ਮਾਂ ਬਾਪ ਆਉਣਗੇ ਤੇ ਆਪ ਹੱਥ ਜੋੜਦੇ ਨੇ ਕਿ ਮੈਂ ਨਹੀਂ ਜਾਣਾ, ਹੁਣ ਮੈਨੂੰ ਇਥੇ ਹੀ ਰੱਖ ਲਓ, ਮੈਂ ਜਿਥੇ ਆਉਣਾ ਸੀ ਆ ਗਿਆ।

ਕਉਣੀ (ਮਾਦਾ ਕਾਂ) ਜੋ ਹੁੰਦੀ ਹੈ ਉਹ ਕੋਇਲ ਦੇ ਬੱਚੇ ਪਾਲਦੀ ਹੈ। ਕੋਇਲ ਆਪਣਾ ਆਲ੍ਹਣਾ ਨਹੀਂ ਬਣਾਉਂਦੀ। ਜਦੋਂ ਅੰਡੇ ਦੇਣੇ ਹੁੰਦੇ ਨੇ ਤਾਂ ਕਉਣੀ (ਮਾਦਾ ਕਾਂ) ਦੇ ਆਲ੍ਹਣੇ ਵਿਚ ਜਾ ਕੇ ਦੇ ਆਉਂਦੀ ਹੈ। ਉਹ ਬੱਚੇ ਕੱਢਦੀ ਹੈ, ਪਾਲਦੀ ਹੈ ਤੇ ਜਦੋਂ ਅਗਲਾ ਸੀਜ਼ਨ ਆ ਜਾਂਦਾ ਹੈ ਤੇ ਜਦੋਂ ਅੰਬਾਂ ਦੀ ਬਹਾਰ ਤੇ ਕੋਇਲ ਆਪਣੀ ਮਿੱਠੀ ਬੋਲੀ ਬੋਲਦੀ ਹੈ ਉਹ ਬੋਲੀ ਉਸ ਨੂੰ ਜਗਾ ਦਿੰਦੀ ਹੈ ਤੇ ਉਹ ਉਡਾਰੀ ਮਾਰ ਕੇ ਕੋਇਲ ਦੇ ਪਾਸ ਆ ਜਾਂਦੇ ਨੇ ਤੇ ਕਉਣੀ (ਮਾਦਾ ਕਾਂ) ਨੂੰ ਛੱਡ ਆਉਂਦੇ ਨੇ। ਇਸੇ ਤਰ੍ਹਾਂ ਹੀ ਜਿਹੜੇ ਮਹਾਂਪੁਰਸ਼ ਹੋਇਆ ਕਰਦੇ ਨੇ, ਸਾਡੇ ਵਾਂਗ ਹੀ ਘਰਾਂ ਵਿਚ ਰਹਿੰਦੇ ਨੇ ਪਰ ਕਥਾ ਉਨ੍ਹਾਂ ਦੀ ਸਾਡੇ ਨਾਲੋਂ ਨਿਆਰੀ ਹੈ। ਪੜ੍ਹਦੇ ਨੇ, ਲਿਖਦੇ ਨੇ ਪਰ ਜਿਨ੍ਹਾਂ ਨਾਲੋਂ ਉਹ ਦਰਗਾਹ ਵਿਚੋਂ ਆਏ ਹੁੰਦੇ ਨੇ ਜਦੋਂ ਉਨ੍ਹਾਂ ਦੀ ਆਵਾਜ਼ ਸੁਣਦੇ ਨੇ, ਉਸੇ ਵੇਲੇ ਘਰ-ਬਾਰ ਛੱਡ ਕੇ ਉਨ੍ਹਾਂ ਦੇ ਹੋ ਜਾਇਆ ਕਰਦੇ ਨੇ, ਫੇਰ ਮੁੜ ਕੇ ਨਹੀਂ ਜਾਂਦੇ। ਬੜੀ ਮੁਸ਼ਕਲ ਨਾਲ ਮਹਾਂਪੁਰਸ਼ਾਂ ਨੇ ਭੇਜੇ। ਇਮਤਿਹਾਨ ਨੇੜੇ ਸਨ। ਮਹਾਰਾਜ ਜੀ ਦਸਦੇ ਨੇ ਕਿ ਉਸ ਦਿਨ ਤੋਂ ਬਾਅਦ ਸਾਡਾ ਦੁਨੀਆਂ ਦਾ ਸਾਰਾ ਸ਼ੌਂਕ ਖਤਮ ਹੋ ਗਿਆ। ਜੇ ਰਹਿ ਗਿਆ ਤਾਂ ਦੋ ਵਜੇ ਉਠਣਾ। ਸੁਧਾਸਰ ਸਰੋਵਰ ਹੈ ਇਕ ਮੋਤੀ ਬਾਗ ਵਿਚ ਉਥੇ ਜਾ ਕੇ ਆਪ ਨੇ ਬੈਠ ਜਾਣਾ। ਛੋਟੀ ਉਮਰ ਹੈ ਤੇ ਆਪ ਫੁਰਮਾਉਂਦੇ ਸੀ ਕਿ ਪੰਜ ਘੰਟੇ ਅਫੁਰ ਅਵਸਥਾ ਵਿਚ ਉਥੇ ਅਸੀਂ ਸਿਮਰਨ ਕਰਨਾ ਤੇ ਸਾਨੂੰ ਐਸ ਤਰ੍ਹਾਂ ਲੱਗਣਾ ਜਿਵੇਂ ਕਮਲ ਫੁੱਲਾਂ ਤੇ ਬੈਠੇ ਅਸੀਂ ਪਾਣੀ ਵਿਚ ਤੈਰ ਰਹੇ ਹਾਂ। ਪ੍ਰਕਾਸ਼ ਦੇ ਹਿੰਡੋਲਿਆਂ (swing) ਤੇ ਝੂਟਣਾ, ਅਨਹਦ ਸ਼ਬਦਾਂ ਦੇ ਮਿੱਠੇ ਨਾਦਾਂ ਦਾ ਰਸ ਮਾਨਣਾ। ਇਹ ਗੱਲ ਹਰ ਬੰਦੇ ਨੂੰ ਸਮਝ 'ਚ ਨਹੀਂ ਆਉਂਦੀ। ਇਮਤਿਹਾਨ ਦੇਣ ਲੱਗੇ ਸਿਵਾਏ ਵਾਹਿਗੁਰੂ ਤੋਂ ਕੁਝ ਨਾ ਰਿਹਾ। ਸਾਰੇ ਪੇਪਰਾਂ ਤੇ ਜੋ ਲਿਖਣ ਲੱਗੇ ਤਾਂ ਵਾਹਿਗੁਰੂ-ਵਾਹਿਗੁਰੂ, ਜਿੰਨੇ ਕਾਗਜ਼ ਸੀ ਸਾਰੇ ਵਾਹਿਗੁਰੂ-ਵਾਹਿਗੁਰੂ ਲਿਖ ਕੇ ਭਰ ਦਿੱਤੇ। ਹੋ ਗਏ ਜਿਸ ਦੇ ਹੋਣਾ ਸੀ। ਸੋ ਇਮਤਿਹਾਨ ਦੇ ਕੇ ਚਲੇ ਜਾਂਦੇ ਨੇ। ਮਾਂ ਬਾਪ ਕਈ ਵਾਰੀ ਗਏ, ਜਾ ਕੇ ਕਿਹਾ ਕਿ ਮੰਗਣਾ ਹੋਇਆ ਹੋਇਆ ਹੈ ਮਹਾਰਾਜ ਇਜਾਜ਼ਤ ਦਿਓ, ਸ਼ਾਦੀ ਕਰ ਦੇਈਏ। ਕਈ ਵਾਰੀ ਮਹਾਂਪੁਰਸ਼ਾਂ ਨੇ ਕਿਹਾ ਕਿ ਜਾਓ। ਕਹਿਣ ਲੱਗੇ ਕਿ ਹੁਣ ਤਾਂ ਮੈਂ ਜਿਥੇ ਆਉਣਾ ਸੀ ਆ ਗਿਆ, ਹੁਣ ਮੇਰਾ ਸੰਸਾਰ 'ਚ ਕੋਈ ਥਾਂ ਨਹੀਂ। ਜੇ ਕੋਈ ਥਾਂ ਹੈ ਤਾਂ ਤੁਹਾਡੇ ਚਰਨਾਂ ਵਿਚ ਹੈ। ਸੋ ਇਹ ਪ੍ਰੀਤ ਹੋਇਆ ਕਰਦੀ ਹੈ।

*ਜਉ ਤੁਮ ਗਿਰਿਵਰ ਤਉ ਹਮ ਮੋਰਾ॥*
*ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ॥*
*ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀ ਤੋਰਹਿ॥*
*ਤੁਮ ਸਿਉ ਤੋਰਿ ਕਵਨ ਸਿਉ ਜੋਰਹਿ॥*
*ਜਉ ਤੁਮ ਦੀਵਰਾ ਤਉ ਹਮ ਬਾਤੀ॥*
*ਜਉ ਤੁਮ ਤੀਰਥ ਤਉ ਹਮ ਜਾਤੀ॥*
*ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ॥*
*ਤੁਮ ਸਿਉ ਜੋਰਿ ਅਵਰ ਸੰਗਿ ਤੋਰੀ॥*
*ਪੰਨਾ - 659*

ਪ੍ਰੀਤ ਜੋੜ ਲਈ ਹੈ ਹੁਣ ਕੋਈ ਨਹੀਂ ਹੈ ਚਾਹੇ ਮਾਰੋ -

*ਜੇ ਸੁਖੁ ਦੇਹਿ ਤਾ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ॥*
*ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ*



Sri Satguru Jagjit Singh Ji eLibrary NamdhariElibrary@gmail.com

*ਸੂਖ ਮਨਾਈ॥*

*ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ॥ ਪੰਨਾ - 757*

ਸੋ ਜਦੋਂ ਇਹੋ ਜਿਹਾ ਸੱਚਾ ਪਿਆਰ ਹੋ ਜਾਵੇ ਤਾਂ ਗੁਰੂ ਮਹਾਰਾਜ ਕਹਿੰਦੇ ਸੁਣੋ ਦੁਨੀਆਂ ਦੇ ਲੋਕੋ। ਐਵੇਂ ਨਾ ਤਰਲੇ ਲਓ ਕਿ ਮੈਂ ਇਥੇ ਸੁਰਤ ਟਿਕਾਵਾਂ, ਏਹ ਕਰਾਂ, ਓਹ ਕਰਾਂ। ਕਹਿੰਦੇ ਸੱਚੀ ਗੱਲ ਸੁਣ ਲਓ -

*ਸਾਚ ਕਹੌਂ ਸੁਨ ਲੇਹੁ ਸਭੈ*
*ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ॥*
*ਤ੍ਵਪ੍ਰਸਾਦਿ ਸ੍ਵਯੇ*

*ਧਾਰਨਾ - ਪ੍ਰਭ ਜੀ ਮਿਲ ਜਾਂਦੇ ਨੇ,*
*ਹੋਵੇ ਜੇ ਪ੍ਰੀਤ ਸੱਚੀ -2, 2.*
*ਹੋਵੇ ਜੇ ਪ੍ਰੀਤ ਸੱਚੀ -2, 2.*
*ਪ੍ਰਭ ਜੀ ਮਿਲ ਜਾਂਦੇ ਨੇ,......... - 2, 2.*

*ਸਲਿਲ ਨਿਵਾਸ ਜੈਸੇ ਮੀਨ ਕੀ ਨ ਘਟੈ ਰੁਚਿ,*
*ਦੀਪਕ ਪ੍ਰਕਾਸ ਘਟੈ ਪ੍ਰੀਤ ਨ ਪਤੰਗ ਕੀ।*
*ਕੁਸਲ ਸੁਬਾਸ ਜੈਸੋ ਤ੍ਰਿਪਤ ਨ ਮਧੁਪ ਕੌਂ,*
*ਉਡਤ ਅਕਾਸ ਆਸ ਘਟੈ ਨ ਬਿਹੰਗ ਕੀ।*
*ਕਬਿੱਤ ਭਾਈ ਗੁਰਦਾਸ ਜੀ*

ਪੂਰਾ ਪਿਆਰ, ਜਾਨਵਰਾਂ ਦੀਆਂ ਮਿਸਾਲਾਂ ਦਿੰਦੇ ਨੇ ਕਿ ਉਨ੍ਹਾਂ ਦੇ ਅੰਦਰ ਕਿੰਨਾ ਪਿਆਰ ਹੈ।

ਮਹਾਰਾਜ ਕਹਿੰਦੇ ਨੇ ਮਨੁੱਖ ਵਿਚ ਤਾਂ ਬਹੁਤ ਘੱਟ ਹੈ -

*ਕੋਟਨ ਮੈ ਨਾਨਕ ਕੋਊ ਨਾਰਾਇਣੁ ਜਿਹ ਚੀਤਿ॥*
*ਪੰਨਾ - 1427*

ਚਿਤ ਉਥੇ ਰਿਹਾ ਕਰਦਾ ਹੈ ਜਿਸ ਦੇ ਨਾਲ ਪੂਰਾ ਪਿਆਰ ਹੋਵੇ। ਕ੍ਰੋੜਾਂ ਵਿਚ ਐਸਾ ਇਕ ਅੱਧਾ ਬੰਦਾ ਹੋਵੇ ਤਾਂ ਹੋਵੇ, ਮਹਾਰਾਜ ਕਹਿੰਦੇ। ਦੇਖੋ, ਭਾਈ ਗੁਰਦਾਸ ਜੀ ਜਿਨ੍ਹਾਂ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਦੀ ਕੁੰਜੀ ਦਾ ਦਰਜਾ ਪ੍ਰਾਪਤ ਹੈ, ਆਪ ਕਹਿੰਦੇ ਨੇ ਕਿ -

*ਸਲਿਲ ਨਿਵਾਸ ਜੈਸੇ ਮੀਨ ਕੀ ਨ ਘਟੈ ਰੁਚਿ,*
*ਦੀਪਕ ਪ੍ਰਕਾਸ ਘਟੈ ਪ੍ਰੀਤ ਨ ਪਤੰਗ ਕੀ।*
*ਕਬਿੱਤ ਭਾਈ ਗੁਰਦਾਸ ਜੀ*

ਪਾਣੀ ਦੇ ਵਿਚ ਮੱਛੀ ਰਹਿੰਦੀ ਹੈ ਤੇ ਉਸ ਦੀ ਰੁਚੀ ਨਹੀਂ ਘਟਦੀ। ਐਨੀ ਰੁਚੀ ਜ਼ਿਆਦਾ ਹੈ ਕਿ ਪਾਣੀ ਤੋਂ ਬਗੈਰ ਉਹ ਸਾਹ ਨਹੀਂ ਲੈ ਸਕਦੀ ਤੇ ਉਹ ਮਰ ਹੀ ਜਾਇਆ ਕਰਦੀ ਹੈ, ਸਰੀਰ ਹੀ ਛੱਡ ਜਾਂਦੀ ਹੈ।

....... *ਦੀਪਕ ਪ੍ਰਕਾਸ ਘਟੈ ਪ੍ਰੀਤ ਨ ਪਤੰਗ ਕੀ॥ ਕਬਿੱਤ ਭਾਈ ਗੁਰਦਾਸ ਜੀ*

ਦੀਵਾ ਜਲਦਾ ਹੈ, ਕੋਈ ਉਸ ਦਾ ਸਵਾਗਤ ਨਹੀਂ ਕਰਦਾ। ਦੀਵਾ ਪਤੰਗੇ ਦੇ ਫੰਘ ਜਾਲ ਦਿੰਦਾ ਹੈ ਤੇ ਉਹ ਧਰਤੀ ਤੇ ਗਿਰ ਕੇ ਤੜਫਦਾ ਹੈ। ਜੇ ਅਜੇ ਉਡਣ ਦੀ ਤਾਕਤ ਹੈ ਦੁਬਾਰਾ ਫੇਰ ਆ ਜਾਂਦਾ ਹੈ, ਦੀਵੇ ਦੇ ਵਿਚ ਜਲ ਜਾਂਦਾ ਹੈ ਪਰ ਪਿੱਛੇ ਨਹੀਂ ਹਟਦਾ -

*ਕੁਸਲ ਸੁਬਾਸ ਜੈਸੋ ਤ੍ਰਿਪਤ ਨ ਮਧੁਪ ਕੌਂ..........॥ ਕਬਿੱਤ ਭਾਈ ਗੁਰਦਾਸ ਜੀ*

ਭਵਰਾ ਫੁੱਲ ਦੇ ਵਿਚ ਬੈਠ ਜਾਂਦਾ ਹੈ ਉਹ ਤ੍ਰਿਪਤ ਨਹੀਂ ਹੁੰਦਾ ਉਸੇ ਤਰ੍ਹਾਂ ਬੈਠਾ ਸੁਗੰਧੀ ਲੈਂਦਾ ਰਹਿੰਦਾ ਹੈ, ਫੁੱਲ ਬੰਦ ਹੋ ਜਾਂਦਾ ਹੈ ਤੇ ਆਪਣੀ ਜਾਨ ਦੇ ਬੈਠਦਾ ਹੈ।

......... *ਉਡਤ ਅਕਾਸ ਆਸ ਘਟੈ ਨ ਬਿਹੰਗ ਕੀ॥ ਕਬਿੱਤ ਭਾਈ ਗੁਰਦਾਸ ਜੀ*

ਪੰਛੀ ਉਡਦਾ ਫਿਰਦਾ ਹੈ ਆਕਾਸ਼ ਦੇ ਅੰਦਰ, ਉਸ ਦੀ ਆਸ ਨਹੀਂ ਘਟਦੀ, ਉਵੇਂ ਜਿਵੇਂ ਉਡੀ ਜਾਂਦਾ ਹੈ।

*ਘਟਾ ਘਨਘੋਰ ਮੋਰ ਚਾਤ੍ਰਿਕ ਰਿਦੈ ਉਲਾਸ .......॥ ਕਬਿੱਤ ਭਾਈ ਗੁਰਦਾਸ ਜੀ*

ਜਿਉਂ ਜਿਉਂ ਬੱਦਲਾਂ ਦੀ ਘਨਘੋਰ ਸੁਣਦਾ ਹੈ ਮੋਰ ਦਾ ਚਿਤ ਖਿੜ ਜਾਂਦਾ ਹੈ, ਨਾਲੇ ਅਵਾਜ਼ਾਂ ਦਿੰਦਾ ਹੈ, ਨਾਚ ਕਰਦਾ ਹੈ, ਪੈਲ ਪਾਉਂਦਾ ਹੈ।

*ਨਾਦ ਬਾਦ ਸੁਨਿ ਰਤਿ ਘਟੈ ਨ ਕੁਰੰਗ ਕੀ॥*

*ਕਬਿੱਤ ਭਾਈ ਗੁਰਦਾਸ ਜੀ*

ਜਦੋਂ ਘੰਡੇਹੇੜੇ ਦਾ ਸ਼ਬਦ ਹਿਰਨ ਸੁਣਦਾ ਹੈ, ਉਹ ਸਭ ਕੁਝ ਭੁੱਲ ਜਾਂਦਾ ਹੈ। ਉਸ ਨੂੰ ਕੋਈ ਪਤਾ ਨਹੀਂ ਕਿ ਮੈਨੂੰ ਸ਼ਿਕਾਰੀ ਨੇ ਫੜ ਕੇ ਮਾਰ ਕੇ ਖਾ ਲੈਣਾ ਹੈ। ਉਹ ਬਉਰਾ ਹੋ ਕੇ ਉਸ ਦੇ ਵਿਚ ਮਸਤ ਹੋਇਆ ਸਿੱਧਾ ਘੰਡੇਹੇੜੇ ਦੀ ਆਵਾਜ਼ ਦੀ ਸੇਧ ਲੈ ਕੇ ਪਹੁੰਚ ਜਾਂਦਾ ਹੈ ਜਿਥੇ ਸ਼ਿਕਾਰੀ ਬੈਠਾ ਖੜਕਾਇਆ ਕਰਦਾ ਹੈ ਉਸ ਨੂੰ -

*ਤੈਸੇ ਪ੍ਰਿਅ ਪ੍ਰੇਮ ਰਸ ਰਸਿਕ ਰਸਾਲ ਸੰਤ,*
*ਘਟਤ ਨ ਤ੍ਰਿਸਨਾ ਪ੍ਰਬਲ ਅੰਗ ਅੰਗ ਕੀ॥*
*ਕਬਿੱਤ ਭਾਈ ਗੁਰਦਾਸ ਜੀ*

ਇਸੇ ਤਰ੍ਹਾਂ ਭਾਈ ਗੁਰਦਾਸ ਜੀ ਲਿਖਦੇ ਨੇ ਕਿ ਇਹੋ ਜਿਹਾ ਹੀ ਪਿਆਰ ਪ੍ਰਮੇਸ਼ਰ ਦੇ ਪਿਆਰਿਆਂ ਦਾ ਪ੍ਰਭੂ ਨਾਲ ਹੋਇਆ ਕਰਦਾ ਹੈ। ਉਹ ਘਟਦਾ ਨਹੀਂ, ਕਦੇ ਫਿੱਕਾ ਨਹੀਂ ਪੈਂਦਾ, ਵਧਦਾ ਹੀ ਤੁਰਿਆ ਜਾਂਦਾ ਹੈ ਤੇ ਪਿਆਰ ਤੋਂ ਬਿਨਾਂ ਜੀਉਂਦੇ ਨਹੀਂ ਰਹਿ ਸਕਦੇ।

*ਆਖਾ ਜੀਵਾ ਵਿਸਰੈ ਮਰਿ ਜਾਉ॥ ਪੰਨਾ - 9*

ਜੇ ਆਖਦੇ ਨੇ ਤਾਂ ਪਿਆਰ ਰਹਿੰਦਾ ਹੈ। ਪਿਆਰ ਦੇ ਨਾਲ ਹੀ ਯਾਦ ਰਹਿੰਦੀ ਹੈ, ਫੇਰ ਤਾਂ ਜੀਉਂਦੇ ਨੇ। ਜੇ ਵਿਸਰ ਜਾਵੇ ਤਾਂ ਮੌਤ ਹੋ ਜਾਇਆ ਕਰਦੀ ਹੈ। ਸੋ ਮਹਾਰਾਜ ਕਹਿੰਦੇ ਨੇ ਐਸਾ ਪਿਆਰ ਹੋਣਾ ਚਾਹੀਦਾ ਹੈ -

*ਸਾਚ ਕਹੌਂ ਸੁਨ ਲੇਹੁ ਸਭੈ*
*ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ॥*
*ਤ੍ਵਪ੍ਰਸਾਦਿ ਸ੍ਵਯੇ*



Sri Satguru Jagjit Singh Ji eLibrary NamdhariElibrary@gmail.com

ਨਾਮਦੇਵ ਜੀ ਬਾਹਰ ਗਏ ਹੋਏ ਨੇ ਤੇ ਕਿਸੇ ਦੋਖੀ ਨੇ ਜਿਸ ਝੌਂਪੜੀ ਦੇ ਵਿਚ ਆਪ ਪਰਿਵਾਰ ਸਮੇਤ ਰਹਿੰਦੇ ਸੀ ਨਾਨਾ ਜੀ ਨਾਲ, ਉਸ ਝੌਂਪੜੀ ਨੂੰ ਅੱਗ ਲਾ ਦਿੱਤੀ। ਨਾਮਦੇਵ ਜੀ ਨੂੰ ਖਬਰ ਮਿਲੀ ਕਿ ਆਪ ਦੀ ਝੌਂਪੜੀ ਨੂੰ ਅੱਗ ਲੱਗ ਗਈ ਭਗਤ ਜੀ! ਬਚਾ ਲਓ ਜੇ ਕੁਝ ਬਚਾ ਹੁੰਦਾ ਹੈ। ਹਿੰਮਤ ਕਰਕੇ ਹਮਦਰਦੀਆਂ ਨੇ ਕੁਝ ਸਮਾਨ ਬਾਹਰ ਕੱਢ ਦਿੱਤਾ। ਜਦੋਂ ਆਪ ਆਏ, ਦ੍ਰਿਸ਼ਟੀ ਹੋਰ ਹੋਈ ਹੋਈ ਸੀ ਸੰਸਾਰ ਨਾਲੋਂ -

***ਆਪੇ ਪਾਵਕੁ ਆਪੇ ਪਵਨਾ॥***
***ਜਾਰੈ ਖਸਮੁ ਤ ਰਾਖੈ ਕਵਨਾ॥***
***ਪੰਨਾ - 329***

ਅੱਗ ਦੇ ਵਿਚ ਵੀ ਪ੍ਰਭੂ ਨਜ਼ਰ ਆਉਂਦੇ ਸੀ। ਜਿਹੜਾ ਸਮਾਨ ਪਿਆ ਸੀ ਬਾਹਰ, ਉਹ ਚੁੱਕ ਚੁੱਕ ਕੇ ਅੱਗ ਵਿਚ ਸੁਟਦੇ ਨੇ ਤੇ ਕਹਿੰਦੇ ਨੇ ਪ੍ਰਭੂ! ਅੱਜ ਤੁਸੀਂ ਏਸ ਰੂਪ ਵਿਚ ਆਏ ਹੋ! ਇਸ ਨੂੰ ਵੀ ਭੋਗ ਲਾ ਲਓ, ਇਸ ਨੂੰ ਵੀ ਲਾ ਲਓ। ਸਾਰਾ ਹੀ ਸਮਾਨ ਜਾਲ ਦਿੱਤਾ ਤੇ ਆਪ ਮਸਤ ਹੋ ਕੇ ਬੈਠ ਗਏ। ਇਕ ਦਿਨ ਲੰਘ ਗਿਆ, ਦੋ ਦਿਨ ਲੰਘ ਗਏ, ਚਾਰ ਦਿਨ ਲੰਘ ਗਏ। 2-4 ਦਿਨ ਤਾਂ ਪੜੋਸੀਆਂ ਨੇ ਦੇ ਦਿੱਤਾ ਰੈਣ ਬਸੇਰਾ ਕਰਨ ਲਈ ਥਾਂ। ਨਾਨਾ ਜੀ ਕਹਿਣ ਲੱਗੇ ਕਿ ਬੇਟਾ, ਨਾਮਦੇਵ! ਝੌਂਪੜੀ ਤਾਂ ਆਪਾਂ ਨੂੰ ਪਾਉਣੀ ਹੀ ਪੈਣੀ ਹੈ ਤੇ ਆਹ 20/- ਰੁ: ਦਾ ਇੰਤਜਾਮ ਕਰਿਆ ਹੈ ਤੇ ਤੁਸੀਂ ਇਹ ਲੈ ਕੇ ਜਾਓ। ਫੂਸ, ਪਨ੍ਹੇ ਤੇ ਹੋਰ ਸਮਾਨ ਘਰ ਦਾ ਜੋ ਵੀ ਚਾਹੀਦਾ ਹੈ ਇਨ੍ਹਾਂ ਦੇ ਨਾਲ ਆ ਜਾਏਗਾ ਕਿਉਂਕਿ ਉਦੋਂ ਦੇ ਇਕ ਰੁਪਈਏ ਦੀ ਕੀਮਤ ਬਹੁਤ ਜ਼ਿਆਦਾ ਸੀ, ਹਜ਼ਾਰਾਂ ਰੁਪਿਆਂ ਦੇ ਬਰਾਬਰ ਸੀ। 12 ਮਣ ਛੋਲੇ ਆਇਆ ਕਰਦੇ ਸੀ ਇਕ ਰੁਪਏ ਦੇ।

ਸੋ ਆਪ ਜਾਂਦੇ ਨੇ, ਅੱਗੇ ਸਾਧੂਆਂ ਦੀ ਜਮਾਤ ਬੈਠੀ ਹੈ। ਆਪ ਵੀ ਸਾਧੂ ਸਨ। ਕਿਉਂਕਿ ਸੰਤਾਂ ਨੂੰ, ਸੰਤ ਦੇਖ ਕੇ ਚਾਓ ਚੜ੍ਹ ਜਾਂਦਾ ਹੈ। ਕਿਉਂਕਿ ਉਹ ਵੀ ਪ੍ਰਮੇਸ਼ਰ ਦੇ ਪਿਆਰੇ ਹੁੰਦੇ ਨੇ। ਸੋ ਜਦੋਂ ਆਪ ਗਏ ਜਾ ਕੇ ਨਮਸ਼ਕਾਰ ਕੀਤੀ, ਬਚਨ ਬਿਲਾਸ ਹੋਏ। ਉਨ੍ਹਾਂ ਨੇ ਕਿਹਾ ਕਿ ਭਗਤ ਜੀ! ਕਿਸੇ ਸ਼ਾਹੂਕਾਰ ਦਾ ਛੇਤਰ (ਲੰਗਰ) ਨਹੀਂ ਇਥੇ ਚਲਦਾ? ਸੰਤ-ਮੰਡਲੀ ਸਾਰੀ ਕਈ ਦਿਨਾਂ ਤੋਂ ਨਿਰਾਹਾਰ ਹੈ, ਪ੍ਰਸ਼ਾਦਾ ਨਹੀਂ ਛਕਿਆ।

ਕਹਿਣ ਲੱਗੇ, "ਮਹਾਰਾਜ! ਉਨ੍ਹਾਂ ਨੂੰ ਕਾਹਨੂੰ ਟੋਲ੍ਹਦੇ ਹੋ? ਮੈਂ ਰਸਦ ਲਿਆ ਦਿੰਦਾ ਹਾਂ।"

20 ਰੁਪਏ ਦੀ ਰਸਦ ਲਿਆ ਦਿੱਤੀ ਆਪ ਨੇ। ਆਪ ਨਿਵੇਕਲੇ ਥਾਂ ਜਾ ਕੇ ਬੈਠ ਗਏ, ਹੁਣ ਬੱਲੀਆਂ ਕਿਸਨੇ ਖਰੀਦਣੀਆਂ ਸੀ? ਕਿਹਨੇ ਸਰਕੜਾ ਲੈਣਾ ਸੀ? ਕਿਹਨੇ ਹੋਰ ਸਮਾਨ ਲੈਣਾ ਸੀ? ਪ੍ਰਭੂ ਦੀ ਯਾਦ ਵਿਚ ਬੈਠ ਗਏ ਤੇ ਓਧਰ ਪ੍ਰਭੂ ਨੂੰ ਪੀੜਾ ਪਹੁੰਚਦੀ ਹੈ ਤੇ ਉਸ ਦੇ ਪਿਆਰਿਆਂ ਦੇ ਵਾਸਤੇ ਆਪ ਨੇ ਸਭ ਕੁਝ ਦੇ ਦਿੱਤਾ ਸੀ। ਸੋ ਪ੍ਰਭੂ ਦਰਸ਼ਨ ਦੇਣ ਆਏ ਤੇ ਪੁਛਦੇ ਨੇ, "ਨਾਮਦੇਵ! ਤੂੰ ਉਦਾਸ ਬੈਠਾ ਹੈਂ?"

ਕਹਿੰਦੇ, "ਪ੍ਰਭੂ! ਜਾਣਦੇ ਹੀ ਹੋ ਤੁਸੀਂ।"

ਕਹਿੰਦੇ, "ਜਾਹ! ਮੈਂ ਬਣਾ ਆਇਆ ਹਾਂ ਛੱਪਰੀ।"

ਕਰੋੜਾਂ ਬ੍ਰਹਿਮੰਡਾਂ ਦੇ ਰਚਨ ਵਾਲੇ ਨੂੰ ਇਕ ਛੱਪਰੀ ਬਣਾਉਣੀ ਕੀ ਔਖੀ ਸੀ? ਉਹ ਤਾਂ -

***ਹਰਨ ਭਰਨ ਜਾ ਕਾ ਨੇਤ੍ਰ ਫੋਰੁ॥***
***ਪੰਨਾ - 284***

ਇਕ ਅੱਖ ਝਮਕਣ ਨਾਲ ਕਰੋੜਾਂ ਬ੍ਰਹਿਮੰਡ ਬਣ ਜਾਂਦੇ ਨੇ, ਕਰੋੜਾਂ ਮਿਟ ਜਾਂਦੇ ਨੇ। ਪਿਆਰ ਦੇ ਵਸ ਆ ਕੇ ਮਨੁੱਖਾਂ ਵਰਗਾ ਨਾਟ ਕਰਦਾ ਹੈ ਪ੍ਰਭੂ। ਉਵੇਂ ਜਿਵੇਂ ਬਣਾਉਂਦਾ ਹੈ, ਉਵੇਂ ਜਿਵੇਂ ਬੱਲੀਆਂ ਫਿੱਟ ਕਰਦਾ ਹੈ, ਉਵੇਂ ਜਿਵੇਂ ਪੂਲੇ ਫਿੱਟ ਕਰਦਾ ਹੈ, ਸਮਾਨ ਚੁੱਕਦਾ ਹੈ, ਨੌਕਰ ਬਣ-ਬਣ ਕੇ ਕੰਮ ਕਰਦਾ ਹੈ। ਸੋ ਕਹਿੰਦੇ, "ਹੁਣ ਤੂੰ ਜਾਹ ਵਾਪਸ।"

ਜਦੋਂ ਵਾਪਸ ਆਇਆ ਤਾਂ ਭੀੜ ਲੱਗੀ ਹੋਈ ਹੈ। ਉਨ੍ਹਾਂ ਦੀ ਪੜੋਸਣ ਸੀ ਇਕ ਬੀਬੀ ਬਾਰ-ਬਾਰ ਛੱਪਰੀ ਨੂੰ ਦੇਖਦੀ ਹੈ, ਖੁੱਲ੍ਹਾ ਥਾਂ ਸੀ ਉਸ ਦੇ ਕੋਲ।

ਕਹਿਣ ਲੱਗੀ, "ਆਹ! ਪੱਕੇ ਘਰ ਦੇ ਸਾਹਮਣੇ ਖੁੱਲ੍ਹੇ ਥਾਂ ਵਿਚ ਮੈਂ ਵੀ ਇਹੋ ਜਿਹੀ ਛੱਪਰੀ ਬਣਾਵਾਂ, ਇਸ ਦੇ ਵਿਚ ਤਾਂ ਜਾ ਕੇ ਚਿੱਤ ਬੜਾ ਟਿਕਦਾ ਹੈ। ਸਾਰੇ ਕਲ੍ਹਾ-ਕਲੇਸ਼ ਦੂਰ ਹੋ ਜਾਂਦੇ ਨੇ।"

ਹੋਣ ਕਿਉਂ ਨਾ ਸਾਧ ਸੰਗਤ ਜੀ! ਜਿਥੇ ਪ੍ਰਮੇਸ਼ਰ ਨੇ ਸਾਕਾਰ ਰੂਪ ਹੋ ਕੇ ਆਪਣਾ ਚਰਨ ਧਰਿਆ ਤੇ ਹਾਜ਼ਰੀ ਦਿੱਤੀ। ਜਦੋਂ ਨਾਮਦੇਵ ਜੀ ਆਏ ਤਾਂ ਓਸ ਨੇ ਨਾਮਦੇਵ ਜੀ ਨੂੰ ਕਿਹਾ ਕਿ ਨਾਮਦੇਵ! ਮੈਨੂੰ ਦੱਸੇਂਗਾ ਕਿ ਤੂੰ ਕਿਸ ਤੋਂ ਇਹ ਛੱਪਰੀ ਬਣਵਾਈ ਹੈ।

***ਪਾੜ ਪੜੋਸਣਿ ਪੂਛਿ ਲੇ ਨਾਮਾ ਕਾ ਪਹਿ ਛਾਨਿ ਛਵਾਈ ਹੋ॥***
***ਤੋ ਪਹਿ ਦੁਗਣੀ ਮਜੂਰੀ ਦੈਹਉ ਮੋ ਕਉ ਬੇਢੀ ਦੇਹੁ ਬਤਾਈ ਹੋ॥ ਪੰਨਾ - 657***

ਮੈਨੂੰ ਦੱਸ ਤੇ ਜਿੰਨੀ ਤੂੰ ਮਜ਼ਦੂਰੀ ਦਿੱਤੀ ਹੈ ਮੈਂ ਤੈਥੋਂ ਦੁਗਣੀ ਦੇ ਦਿਆਂਗੀ ਤੇ ਮੈਂ ਬਿਲਕੁਲ ਇਹੋ ਜਿਹੀ ਛੱਪਰੀ ਬਣਵਾਉਣੀ ਚਾਹੁੰਦੀ ਹਾਂ। ਤਾਂ ਉਸ ਵੇਲੇ ਆਪ ਨੇ ਕਿਹਾ-

***ਰੀ ਬਾਈ ਬੇਢੀ ਦੇਨੁ ਨ ਜਾਈ॥***
***ਪੰਨਾ - 657***

ਇਉਂ ਤਾਂ ਨਹੀਂ ਆਉਂਦਾ ਉਹ ਬੇਢੀ।"

ਕਹਿੰਦੀ, "ਕਿਥੇ ਰਹਿੰਦਾ ਹੈ?"

ਕਹਿੰਦੇ -

***ਦੇਖੁ ਬੇਢੀ ਰਹਿਓ ਸਮਾਈ॥ ਪੰਨਾ - 657***

ਨਾਮਦੇਵ ਜੀ ਕਹਿਣ ਲੱਗੇ, ਬੀਬੀ! ਜਿਧਰ ਵੀ ਤੂੰ ਦੇਖਦੀ ਹੈਂ ਉਹੀ ਹੈ।"



Sri Satguru Jagjit Singh Ji eLibrary NamdhariElibrary@gmail.com

ਕਿਉਂਕਿ ਉਹ ਤਾਂ ਮੰਨਦੇ ਸੀ। ਅਸੀਂ ਸੁਣਦੇ ਹਾਂ, ਅਸੀਂ ਮੰਨਦੇ ਨਹੀਂ ਹਾਂ ਏਸ ਗੱਲ ਨੂੰ। ਲੱਖ ਸਾਲ ਸੁਣੀ ਜਾਈਏ ਤਾਂ ਵੀ ਨਹੀਂ ਅਸੀਂ ਮੰਨਦੇ ਕਿਉਂਕਿ ਮੰਨਣ ਦੀ ਅਵਸਥਾ ਛੇਵੇਂ ਸਾਧਨ ਦੀ ਹੈ। ਛੇਵਾਂ ਸਾਧਨ ਹੈ ਮੰਨਣ ਦਾ। ਜਦੋਂ ਤੱਕ ਪਹਿਲੇ ਬਹਿਰੰਗ (ਬਾਹਰਲੇ) ਸਾਧਨ ਨਹੀਂ ਕਰਦਾ ਉਨੀਂ ਦੇਰ ਤੱਕ ਮੰਨਣ ਦੀ ਸਥਿਤੀ ਨਹੀਂ ਆਉਂਦੀ। ਜਦੋਂ ਸਥਿਤੀ ਆ ਜਾਂਦੀ ਹੈ ਤਾਂ ਮਹਾਰਾਜ ਕਹਿੰਦੇ -

***ਮੰਨੈ ਕੀ ਗਤਿ ਕਹੀ ਨ ਜਾਇ॥***
***ਜੇ ਕੋ ਕਹੈ ਪਿਛੈ ਪਛੁਤਾਇ॥***
***ਕਾਗਦਿ ਕਲਮ ਨ ਲਿਖਣਹਾਰੁ॥***
***ਮੰਨੇ ਕਾ ਬਹਿ ਕਰਨਿ ਵੀਚਾਰੁ॥***
***ਐਸਾ ਨਾਮੁ ਨਿਰੰਜਨੁ ਹੋਇ॥***
***ਜੇ ਕੋ ਮੰਨਿ ਜਾਣੈ ਮਨਿ ਕੋਇ॥***
***ਪੰਨਾ - 3***

ਜਿਨ੍ਹਾਂ ਨੇ ਮੰਨਿਆ ਹੈ ਉਨ੍ਹਾਂ ਦੇ ਨਾਉਂ ਲਏ ਜਾਂਦੇ ਨੇ, ਅੱਜ ਤੱਕ ਉਨ੍ਹਾਂ ਨੂੰ ਨਮਸ਼ਕਾਰਾਂ ਹੁੰਦੀਆਂ ਹਨ ਕਿਉਂਕਿ ਉਨ੍ਹਾਂ ਨੇ ਮੰਨ ਲਿਆ।

ਸੰਤ ਮਹਾਰਾਜ ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲੇ ਹਜ਼ੂਰ ਸਾਹਿਬ ਤੋਂ ਵਾਪਸ ਆ ਰਹੇ ਨੇ। ਇਕ ਪ੍ਰੇਮੀ ਨਾਲ ਆ ਰਿਹਾ ਹੈ, ਵਿੰਧੀਆਚਲ ਪਰਬਤ ਜਦੋਂ ਲੰਘਣ ਲੱਗੇ, ਪੈਦਲ ਚਲੇ ਹੋਏ ਨੇ ਤੇ ਓਥੇ ਇਕ ਸ਼ੇਰ ਖੜ੍ਹਾ ਹੈ ਰਸਤੇ ਦੇ ਉੱਤੇ। ਉਹ ਪ੍ਰੇਮੀ ਦੇਖਦੀ ਸਾਰ ਘਬਰਾ ਗਿਆ, ਗਲ ਸੁੱਕ ਗਿਆ, ਬੋਲ ਨਹੀਂ ਹੁੰਦਾ, ਕੁਝ ਨਹੀਂ ਕਹਿ ਸਕਦਾ, ਨੱਠ ਕੇ ਦਰਖਤ ਤੇ ਚੜ੍ਹਨ ਦਾ ਯਤਨ ਕਰਦਾ ਹੈ, ਹੱਥ ਪੈਰ ਫੁੱਲੇ ਹੋਏ ਨੇ, ਚੜ੍ਹ ਨਹੀਂ ਹੁੰਦਾ। ਬਹੁਤ ਮੁਸ਼ਕਲ ਨਾਲ ਟਾਹਣੇ ਤੇ ਚੜ੍ਹ ਕੇ ਬੈਠਿਆ। ਕਹਿ ਨਹੀਂ ਸਕਿਆ ਮਹਾਂਪੁਰਸ਼ਾਂ ਨੂੰ ਕਿ ਮਹਾਰਾਜ! ਰੁਕ ਜਾਓ, ਸ਼ੇਰ ਹੈ ਅੱਗੇ। ਚੁਪ ਡਉਰਾ-ਭਉਰਾ ਹੋ ਕੇ ਦੇਖੀ ਜਾਂਦਾ ਹੈ ਕਿ ਹੁਣ ਕੀ ਬਣੇਗਾ। ਅੱਗੇ ਆਪ ਜਾਂਦੇ ਨੇ, ਸ਼ੇਰ ਦੇ ਕੋਲ ਚਲੇ ਗਏ। ਸ਼ੇਰ ਨੇ ਸੁੰਘਿਆ, ਪੂਛ ਹਿਲਾਈ, ਉਸ ਤੋਂ ਬਾਅਦ ਛਾਲ ਮਾਰੀ, ਜੰਗਲ ਵਿਚ ਚਲਿਆ ਗਿਆ। ਆਪ ਉਸੇ ਤਰ੍ਹਾਂ ਨਾਲ ਜਾ ਰਹੇ ਨੇ। ਦੌੜ ਕੇ ਨਾਲ ਰਲਿਆ ਸਾਹੋ-ਸਾਹ ਹੋਇਆ ਪਿਆ ਹੈ, ਕਹਿੰਦਾ, "ਮਹਾਰਾਜ! ਸ਼ੇਰ ਸੀ ਰਸਤੇ ਵਿਚ, ਬਚ ਗਏ ਤੁਸੀਂ ਤਾਂ।"

ਕਹਿੰਦੇ, "ਕਿਥੇ ਸੀ ਭਾਈ! ਸ਼ੇਰ"

ਕਹਿੰਦਾ, "ਮਹਾਰਾਜ! ਓਥੇ, ਜਿਥੇ ਮੈਂ ਦਰਖਤ ਤੇ ਚੜ੍ਹਿਆ ਸੀ। ਮੈਥੋਂ ਤਾਂ ਬੋਲ ਵੀ ਨਹੀਂ ਹੋਇਆ, ਮੇਰਾ ਤਾਂ ਗਲ ਸੁੱਕਿਆ ਪਿਆ ਹੈ, ਦੇਖੋ ਤਾਂ ਸਹੀ ਹੱਥ ਲਾ ਕੇ ਮੇਰਾ ਕਲੇਜਾ ਕਿਵੇਂ ਧਕ-ਧਕ ਕਰਦਾ ਹੈ, ਮੇਰਾ ਤਾਂ ਸਾਹ ਨਾਲ ਸਾਹ ਨਹੀਂ ਮਿਲ ਰਿਹਾ।"

ਮਹਾਂਪੁਰਸ਼ ਮੁਸਕਰਾ ਪਏ ਕਹਿਣ ਲੱਗੇ, "ਪ੍ਰੇਮੀਆ! ਨਿਗ੍ਹਾ ਦਾ ਫਰਕ ਹੁੰਦਾ ਹੈ, ਦਿਮਾਗ ਦਾ ਫਰਕ ਹੁੰਦਾ ਹੈ। ਕੋਈ ਸਮਾਂ ਸੀ ਜਦੋਂ ਸਾਨੂੰ ਵੀ ਸ਼ੇਰ ਨਜ਼ਰ ਆਉਂਦਾ ਸੀ। ਹੁਣ ਤਾਂ ਜਿਧਰ ਅਸੀਂ ਦੇਖਦੇ ਹਾਂ ਗੁਰੂ ਨਾਨਕ ਤੋਂ ਬਗੈਰ ਹੋਰ ਕੋਈ ਦਿਸਦਾ ਹੀ ਨਹੀਂ, ਇਕੋ ਦ੍ਰਿਸ਼ਟੀਗੋਚਰਾ ਰਹਿ ਗਿਆ।"

ਸੋ ਆਪ ਕਹਿਣ ਲੱਗੇ ਕਿ -

***ਰੀ ਬਾਈ ਬੇਢੀ ਦੇਨੁ ਨ ਜਾਈ॥***
***ਦੇਖੁ ਬੇਢੀ ਰਹਿਓ ਸਮਾਈ॥ ਪੰਨਾ - 657***

ਜਿਧਰ ਵੀ ਤੂੰ ਦੇਖਦੀ ਹੈਂ ਓਧਰ ਬੇਢੀ ਹੀ ਬੇਢੀ ਹੈ। ਇਹ ਜਿਹੜਾ ਬੇਢੀ ਹੈ-

***ਹਮਾਰੈ ਬੇਢੀ ਪ੍ਰਾਨ ਅਧਾਰਾ॥***
***ਪੰਨਾ - 657***

ਉਹ ਤਾਂ ਮੇਰੇ ਪ੍ਰਾਣਾਂ ਦਾ ਅਧਾਰ ਹੈ। ਮੈਂ ਉਹਦੇ ਕਰਕੇ ਹੀ ਜੀਉਂਦਾ ਹਾਂ ਨਹੀਂ ਤਾਂ ਮੈਂ ਮਰ ਜਾਵਾਂ। ਮੇਰੀ ਜ਼ਿੰਦਗੀ ਦਾ ਅਧਾਰ ਓਹੀ ਬੇਢੀ ਹੈ ਜਿਹੜਾ ਸਾਰੇ ਪਰੀਪੂਰਨ ਹੈ ਤੇ ਤੂੰ ਮਜ਼ਦੂਰੀ ਦੀ ਗੱਲ ਕਰਦੀ ਹੈਂ? ਮਜ਼ਦੂਰੀ ਦੇ ਲੈ। ਉਹ ਤਾਂ ਕਿਸੇ ਦੀ ਸਿਫਾਰਸ਼ ਦੇ ਨਾਲ ਨਹੀਂ ਆਉਂਦਾ, ਜਿਹੜਾ ਮਜ਼ਦੂਰੀ ਦੇ ਦੇਵੇ ਉਸ ਦੇ ਕੋਲ ਆ ਜਾਂਦਾ ਹੈ।"

ਕਹਿੰਦੀ, "ਫੇਰ ਮੈਨੂੰ ਦੱਸ ਮਜ਼ਦੂਰੀ ਕੀ ਹੈ?"

ਸੋ ਆਪ ਇਸ ਤਰ੍ਹਾਂ ਫੁਰਮਾਨ ਕਰਦੇ ਨੇ -

***ਧਾਰਨਾ - ਮੰਗਦਾ ਹੈ ਬੇਢੀ ਪ੍ਰੀਤ ਮਜ਼ਦੂਰੀ - 2, 2.***
***ਪ੍ਰੀਤ ਮਜ਼ਦੂਰੀ, ਬੇਢੀ ਪ੍ਰੀਤ ਮਜ਼ਦੂਰੀ -2, 2.***
***ਮੰਗਦਾ ਹੈ ਬੇਢੀ, .................. -2.***

ਕਹਿੰਦੇ-

***ਰੀ ਬਾਈ ਬੇਢੀ ਦੇਨੁ ਨਾ ਜਾਈ॥***
***ਦੇਖੁ ਬੇਢੀ ਰਹਿਓ ਸਮਾਈ॥ ਪੰਨਾ - 657***

ਸਾਰੇ ਥਾਵਾਂ ਦੇ ਉਤੇ ਸਮਾਇਆ ਹੋਇਆ ਹੈ।

***ਹਮਰੈ ਬੇਢੀ ਪ੍ਰਾਨ ਅਧਾਰਾ॥ ਪੰਨਾ - 657***

ਮੇਰੇ ਤਾਂ ਪ੍ਰਾਨਾਂ ਦਾ ਅਧਾਰ ਹੈ। ਜਦੋਂ ਤੂੰ ਪ੍ਰਾਨਾਂ ਦਾ ਅਧਾਰ ਬਣਾ ਲਏਂਗੀ ਤੇਰੇ ਕੋਲ ਵੀ ਆ ਜਾਏਗਾ ਕਿਉਂਕਿ-

***ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ॥ ਪੰਨਾ - 657***

ਫੇਰ ਇਕ ਛੰਨ ਕੀ, ਕੁਝ ਵੀ ਕਰਾ ਲਈ ਓਸ ਤੋਂ, ਉਹ ਤਾਂ ਅੱਗੇ-ਅੱਗੇ ਫਿਰਦਾ ਹੈ।"

ਕਬੀਰ ਸਾਹਿਬ ਦੇ ਨਾਲ ਦੋਖੀ ਦ੍ਵੈਸ਼ ਕਰ ਰਹੇ ਨੇ। ਬਹੁਤ ਤਰੀਕੇ ਕਰੇ ਕਿ ਇਸ ਨੂੰ ਬਦਨਾਮ ਕੀਤਾ ਜਾਵੇ। ਮੀਟਿੰਗਾਂ ਹੋਈਆਂ ਕਿਉਂਕਿ -

***ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ॥***
***ਪੰਨਾ - 145***



Sri Satguru Jagjit Singh Ji eLibrary NamdhariElibrary@gmail.com

ਸੰਤਾਂ ਦਾ ਰੁਖ ਹੋਰ ਹੁੰਦਾ ਹੈ, ਸੰਸਾਰੀਆਂ ਦਾ ਰੁਖ ਹੋਰ, ਗੱਲਾਂ-ਬਾਤਾਂ ਹੋਰ, ਜੋੜ ਨਹੀਂ ਆਉਂਦਾ ਦੋਹਾਂ ਦਾ। ਮੀਟਿੰਗ ਕਰ ਲਈ ਵੱਡਿਆਂ-ਵੱਡਿਆਂ ਬ੍ਰਾਹਮਣਾਂ ਨੇ, ਵਿਦਵਾਨਾਂ ਨੇ ਕਿ ਦੇਖੋ! ਅਨਪੜ੍ਹ ਜੁਲਾਹਾ! ਨਾ ਸਾਸ਼ਤ੍ਰਾਰਥ ਦੇ ਵਿਚ ਸਾਥੋਂ ਨਿਰੁੱਤਰ ਹੁੰਦਾ ਹੈ, ਨਾ ਦਲੀਲ ਦੇ ਨਾਲ। ਕਿਸੇ ਗੱਲ ਦੇ ਨਾਲ ਇਹ ਕਾਬੂ ਨਹੀਂ ਆਉਂਦਾ। ਜੋਗੀ ਵੀ ਗੋਰਖਨਾਥ ਵਰਗੇ ਇਸ ਦੇ ਕੋਲ ਆ ਕੇ ਚਲੇ ਗਏ ਤੇ ਹੋਰ ਵਿਦਵਾਨ ਬਹੁਤ ਆਏ, ਤਰਕਸ਼ੀਲ ਜਿਹੜੇ ਬੰਦੇ ਸੀ ਉਹ ਵੀ ਆਏ, ਨਾਸਤਕ ਵੀ ਆਏ, ਵਾਮ ਮਾਰਗੀਏ ਆਏ, ਸਾਰਿਆਂ ਨੂੰ ਨਿਰੁੱਤਰ ਕਰ ਦਿੰਦਾ ਹੈ। ਸਗੋਂ ਇਸ ਦੀ ਜੈ-ਜੈਕਾਰ ਹੋ ਰਹੀ ਹੈ ਕਿਉਂ ਨਾ ਅਸੀਂ ਕੋਈ ਐਸਾ ਤਰੀਕਾ ਸੋਚੀਏ ਕਿ ਇਸ ਦੀ ਇਕੋ ਵਾਰੀ ਸਾਰੇ ਭਾਰਤਵਰਸ਼ ਵਿਚ ਬਦਨਾਮੀ ਕਰਾ ਦੇਈਏ, ਆਪੇ ਲੋਕ ਹਟ ਜਾਣਗੇ ਇਸ ਦੇ ਕੋਲ ਆਉਣ ਤੋਂ। ਵਿਉਂਤਾਂ ਬਣਾਉਂਦੇ ਨੇ ਤੇ ਅਖੀਰ ਵਿਉਂਤ ਬਣਾਈ ਕਿ ਕਬੀਰ ਸਾਹਿਬ ਦੇ ਨਾਂ ਤੇ ਸੱਦੇ ਪੱਤਰ ਦੇ ਦਿਓ, ਵੱਡੇ-ਵੱਡੇ ਸਾਧੂਆਂ ਨੂੰ ਉਨ੍ਹਾਂ ਦੀਆਂ ਮੰਡਲੀਆਂ ਸਮੇਤ, ਵੱਡੇ-ਵੱਡੇ ਵਿਦਵਾਨਾਂ ਨੂੰ, ਵੱਡੇ-ਵੱਡੇ ਯੋਗੀਆਂ ਨੂੰ, ਮੱਠਾਂ ਵਾਲਿਆਂ ਨੂੰ, ਬੈਰਾਗੀਆਂ ਨੂੰ, ਹੋਰ ਅਨੇਕਾਂ ਸੰਪਰਦਾਵਾਂ ਨੂੰ ਤੇ ਨਾਲ ਇਹ ਲਿਖੋ ਕਿ ਬੜਾ ਭਾਰਾ ਯੱਗ ਕਰਨਾ ਹੈ ਤੇ ਇਸ ਦੇ ਵਿਚ ਬਹੁਤ ਜ਼ਿਆਦਾ ਸਰੋਪੇ-ਬਸਤ੍ਰ ਵਗੈਰਾ ਵੀ ਦਾਨ ਕਰਨੇ ਨੇ, ਮੋਹਰਾਂ ਵੀ ਦਾਨ ਕਰਨੀਆਂ ਨੇ, ਦੱਛਣਾ ਵਜੋਂ। ਸੋ ਇਸ ਕਰਕੇ ਹੁੰਮ-ਹੁੰਮਾ ਕੇ ਜੱਗ ਦੇ ਵਿਚ ਆਓ, ਬਹੁਤ ਵੱਡਾ ਭੰਡਾਰਾ ਕਰਨਾ ਹੈ। ਹਜ਼ਾਰਾਂ ਦੀ ਤਦਾਦ ਵਿਚ ਸੱਦੇ ਪੱਤਰ ਇਨ੍ਹਾਂ ਨੇ ਜੁੰਡਲੀ ਬਣਾ ਕੇ ਵੰਡ ਦਿੱਤੇ। ਦੂਰ ਦਰਾਜ਼ ਤੱਕ ਜਿਥੇ ਕੋਈ ਸਾਧੂ ਸੁਣਦੇ ਸੀ, ਕੋਈ ਵਿਦਵਾਨ ਸੁਣਦੇ ਸੀ। ਸਾਰਿਆਂ ਨੂੰ ਬੜੀ ਖੁਸ਼ੀ ਹੋਈ ਕਿਉਂਕਿ ਨਾਉ ਤਾਂ ਉਨ੍ਹਾਂ ਦਾ ਬਹੁਤ ਉਚਾ ਸੀ ਕਿ ਕਬੀਰ ਸਾਹਿਬ ਨੇ ਸਾਨੂੰ ਯਾਦ ਕਰਿਆ ਹੈ। ਸੋ ਉਸ ਦੇ ਵਿਚ ਸਾਰੇ ਜਾਂਦੇ ਨੇ। ਤਰੀਕ ਮੁਕਰੱਰ ਹੋ ਗਈ। ਉਸ ਵੇਲੇ ਜਦੋਂ ਨੀਯਤ ਦਿਨ ਆਇਆ, ਥੋੜ੍ਹੇ ਜਿਹੇ ਬੰਦੇ ਆਏ ਆ ਕੇ ਨਮਸ਼ਕਾਰ ਕਰੀ।

ਆਪ ਨੇ ਪੁਛਿਆ ਕਿ ਕਿਸ ਤਰ੍ਹਾਂ ਆਏ ਹੋ?"

ਕਹਿਣ ਲੱਗੇ, "ਭਗਤ ਜੀ! ਅੱਜ ਤਾਂ ਬਹੁਤ ਵੱਡਾ ਭੰਡਾਰਾ ਹੈ ਆਪ ਦੇ।"

ਬਾਬਾ ਬੰਦਾ ਬਹਾਦਰ ਗੁਰਦਾਸ ਗੜ੍ਹੀ ਦੇ ਯੁੱਧ ਉਪਰੰਤ

ਚਿੱਠੀ ਦਿਖਾਈ ਕਿ ਆਹ ਚਿੱਠੀ ਹੈ। ਉਸੇ ਵੇਲੇ ਸਮਝ ਗਏ ਕਿ ਚੰਗਾ ਇਕ ਪਾਸੇ ਇਹ ਲੋਕ ਨੇ ਤੇ ਇਕ ਪਾਸੇ ਅਕਾਲਪੁਰਖ ਹੈ ਜਿਵੇਂ ਓਸ ਦੀ ਮਰਜ਼ੀ ਹੈ। ਸੰਤ ਨਾ ਨਿੰਦਿਆ ਤੋਂ ਡਰਦੇ ਹੁੰਦੇ ਨੇ ਤੇ ਨਾ ਪ੍ਰਸੰਸਾ ਚਾਹੁੰਦੇ ਹੁੰਦੇ ਨੇ, ਆਹੀ ਸੰਤਾਂ ਦੀ ਵਿਸ਼ੇਸ਼ਤਾ ਹੁੰਦੀ ਹੈ। ਨਿੰਦਿਆ ਕਰਨ ਵਾਲੇ ਨਿੰਦਿਆ ਕਰੀ ਜਾਓ, ਉਨ੍ਹਾਂ ਨੂੰ ਵੀ ਪਿਆਰ ਕਰਦੇ ਨੇ ਕਿਉਂਕਿ ਉਹ ਇਕ ਵੱਡਾ ਭਾਰਾ ਕੰਮ ਕਰ ਰਿਹਾ ਹੈ ਜਿਹੜਾ ਹੋਰਾਂ ਤੋਂ ਨਹੀਂ ਹੋ ਰਿਹਾ। ਸਹਿਜ-ਸੁਭਾਅ ਚਲਦੇ ਆਦਮੀ ਤੋਂ ਕਈ ਗੱਲਾਂ ਐਸੀਆਂ ਹੋ ਜਾਂਦੀਆਂ ਹਨ ਜਿਨ੍ਹਾਂ ਨੂੰ ਪਾਪ ਕਿਹਾ ਜਾਂਦਾ ਹੈ। ਨਿੰਦਿਆ ਕਰਨ ਵਾਲੇ ਉਸ ਦੀ ਸਫਾਈ ਕਰਨ ਵਾਸਤੇ ਮੂੰਹ ਨਾਲ ਸਫਾਈ ਕਰਦੇ ਨੇ ਤੇ ਸੰਤਾਂ ਨੂੰ ਪਤਾ ਹੈ, ਪਰਤੀਤ ਨਾਲ ਪਤਾ ਹੈ ਕਿ ਇਹ ਨਿੰਦਕ ਹੈ ਪਰ ਕਹਿੰਦੇ -

***ਨਿੰਦਾ ਕਰੈ ਸੁ ਹਮਰਾ ਮੀਤੁ॥***
***ਪੰਨਾ - 339***

ਇਹ ਤਾਂ ਮਿੱਤਰ ਹੈ ਮੇਰਾ ਤੇ ਜਿਹੜੇ ਪੁੰਨ ਹੁੰਦੇ ਨੇ ਉਹ ਵੀ ਉਨ੍ਹਾਂ ਨੂੰ ਬੰਧਨ ਰੂਪ ਹੋਇਆ ਕਰਦੇ ਨੇ ਕਿਉਂਕਿ -

***ਪੁੰਨ ਦਾਨੁ ਜੋ ਬੀਜਦੇ ਸਭ ਧਰਮ ਰਾਇ ਕੈ ਜਾਈ॥***
***ਪੰਨਾ - 1414***

ਤੇ ਉਨ੍ਹਾਂ ਤੋਂ ਖਲਾਸੀ ਪਾਉਣ ਵਾਸਤੇ ਜਿਹੜੇ ਵਡਿਆਈ ਕਰਦੇ ਨੇ, ਉਸਤਤ ਕਰਦੇ ਨੇ, ਸੇਵਾ ਕਰਦੇ ਨੇ, ਉਹ ਪੁੰਨ ਲੈ ਜਾਂਦੇ ਨੇ, ਜਿਹੜੇ ਪਾਪ ਨੇ ਉਹ ਨਿੰਦਕ ਲੈ ਜਾਂਦੇ ਨੇ। ਸੋ ਆਪ ਗੰਭੀਰ ਰਹੇ ਕੋਈ ਬੁਰਾ ਨਹੀਂ ਮੰਨਿਆ। ਦੇਖ ਲਿਆ ਕਿ ਬੇਅੰਤ ਸੱਦੇ-ਪੱਤਰ ਦਿੱਤੇ ਹੋਣੇ ਨੇ ਚਲੋ, ਪ੍ਰਮੇਸ਼ਰ ਦੀ ਯਾਦ ਵਿਚ ਕਿਤੇ ਬੈਠਦੇ ਹਾਂ,ਆਪੇ ਦੇਖੇਗਾ ਜਿਹੜਾ ਕੁਝ ਹੋਏਗਾ। ਨਿੰਦਿਆ ਹੋਏਗੀ ਤਾਂ ਵੀ ਚੰਗੀ ਚੀਜ਼ ਹੈ ਨਹੀਂ ਹੋਏਗੀ ਤਾਂ ਵੀ ਚੰਗੀ ਚੀਜ਼ ਹੈ। ਸੋ ਆਪ ਘਰੋਂ ਗਏ ਤੇ ਜਾ ਕੇ ਕਿਤੇ ਦੂਰ-ਦਰਾਜ ਸਵੈ-ਸਰੂਪ ਦਾ ਧਿਆਨ ਰੱਖ ਕੇ ਪ੍ਰਮੇਸ਼ਰ ਦੇ ਚਰਨਾਂ ਦੇ ਨਾਲ ਜੁੜ ਕੇ ਆਪ ਬੈਠ ਗਏ।

ਇਧਰ ਸੰਤ ਆਉਣੇ ਸ਼ੁਰੂ ਹੋ ਗਏ। ਬਿਠਾਉਣ ਵਾਲੇ ਆ ਗਏ, ਬਿਠਾਈ ਜਾਂਦੇ ਨੇ ਥਾਂ-ਥਾਂ ਤੇ ਤੰਬੂ ਲੱਗੇ ਹੋਏ ਨੇ। ਇਕ ਸਕਿੰਟ ਵਿਚ ਇੰਤਜ਼ਾਮ ਹੋ ਗਿਆ ਸਾਰਾ। ਸਾਰਿਆਂ ਨੂੰ ਯਥਾਸ਼ਕਤ ਥਾਂ ਦਿੱਤੇ ਜਾਂਦੇ ਨੇ। ਉਸ ਤੋਂ ਬਾਅਦ ਬੇਨਤੀ ਹੋਈ ਕਿ ਹੁਣ ਭੰਡਾਰਾ ਛਕਣ ਵਾਸਤੇ ਤਿਆਰ ਹੋਵੋ ਕਿਉਂਕਿ ਆ ਚੁੱਕੇ ਨੇ ਬਹੁਤ ਸਾਰੇ। ਉਸ ਵੇਲੇ ਐਸਾ ਵਚਿੱਤਰ ਭੰਡਾਰਾ ਹੋਇਆ, ਲੰਗਰ ਹੋਇਆ, ਬਸਤ੍ਰ



Sri Satguru Jagjit Singh Ji eLibrary NamdhariElibrary@gmail.com

ਦਿੱਤੇ, ਦਖਸ਼ਣਾ ਦਿੱਤੀਆਂ ਮੋਹਰਾਂ ਦੀਆਂ ਤੇ ਸਾਰੇ ਅਸ਼-ਅਸ਼ ਕਰਦੇ ਜਾਂਦੇ ਨੇ। ਜੇ ਜਲਦੇ ਨੇ ਤਾਂ ਕੇਵਲ ਉਹ ਜਲ ਰਹੇ ਨੇ ਜਿਨ੍ਹਾਂ ਨੇ ਇਹ ਸਾਜਿਸ਼ ਕਰੀ ਸੀ, ਹੈਰਾਨ ਹੋ ਰਹੇ ਨੇ, ਅੱਖਾਂ ਤੋਂ ਪੱਟੀ ਨਹੀਂ ਲਹਿ ਰਹੀ ਕਿ ਇਹ ਭਗਵਾਨ ਆਪ ਕਰ ਰਿਹਾ ਹੈ, ਉਲਟਾ ਇਹ ਕਹਿ ਰਹੇ ਨੇ ਕਿ ਇਹ ਕਰਾਮਾਤੀ ਹੈ, ਇਹ ਯੋਗ ਮਾਇਆ ਦੇ ਨਾਲ ਆਪਣਾ ਇਹ ਸਾਰਾ ਭੰਡਾਰਾ ਕਰ ਰਿਹਾ ਹੈ। ਧੰਨ-ਧੰਨ ਹੁੰਦੀ ਜਾਂਦੀ ਹੈ। ਕਬੀਰ ਸਾਹਿਬ ਦੇ ਕੋਲੋਂ ਦੀ ਕੋਈ ਜਥਾ ਜਾ ਰਿਹਾ ਹੈ ਤੇ ਬਚਨ ਉਚੀ-ਉਚੀ ਕਰਦੇ ਨੇ ਕਿ ਕਬੀਰ ਸਾਹਿਬ ਧੰਨ ਨੇ ਭਾਈ! ਕਿੰਨੀ ਦੁਨੀਆਂ, ਕਿੰਨੇ ਸਾਧੂ-ਸੰਤ, ਕੋਈ ਨਰਾਜ਼ ਨਹੀਂ ਗਿਆ ਯਥਾਸ਼ਕਤ ਸਭ ਦੀ ਸੇਵਾ ਹੋਈ ਹੈ।

ਕਬੀਰ ਸਾਹਿਬ ਉਨ੍ਹਾਂ ਨੂੰ ਕਹਿਣ ਲੱਗੇ,"ਕਬੀਰ ਨੇ ਕਿਹੜਾ ਕੰਮ ਕਰ ਦਿੱਤਾ?"

ਕਹਿੰਦੇ, "ਤੈਨੂੰ ਨਹੀਂ ਪਤਾ, ਜੱਗ ਹੋ ਰਿਹਾ ਹੈ, ਬਹੁਤ ਵੱਡਾ। ਜਾਹ! ਤੂੰ ਵੀ ਛਕ ਆ।"

ਸੋ ਜਦੋਂ ਆਪ ਉਥੇ ਜਾਂਦੇ ਨੇ, ਉਸ ਵੇਲੇ ਨੂੰ ਪ੍ਰਭੂ ਨੇ ਸਾਰਾ ਕੰਮ ਨਿਪਟਾ ਕੇ ਸਾਰਾ ਖੇਲ੍ਹ ਸੰਕੋਚ ਦਿੱਤਾ। ਕਬੀਰ ਸਾਹਿਬ ਕੋਲ ਲੋਕ ਜੱਗ ਤੋਂ ਬਾਅਦ ਆਉਂਦੇ ਹਨ ਤੇ ਕਹਿੰਦੇ ਨੇ, "ਮਹਾਰਾਜ! ਐਡਾ ਵੱਡਾ ਜੱਗ ਤਾਂ ਰਾਜੇ-ਮਹਾਰਾਜੇ ਵੀ ਨਹੀਂ ਕਰ ਸਕਦੇ।"

ਆਪ ਫੁਰਮਾਨ ਕਰਦੇ ਨੇ -

***ਕਬੀਰ ਨਾ ਹਮ ਕੀਆ ਨ ਕਰਿ ਸਕੈ ਸਰੀਰੁ ॥***
***ਕਿਆ ਜਾਨਉ ਕਿਛੁ ਹਰਿ ਕੀਆ ਭਇਓ ਕਬੀਰੁ ਕਬੀਰੁ ॥ ਪੰਨਾ - 1367***

ਨਾਮਦੇਵ ਜੀ ਕਹਿੰਦੇ, "ਬੀਬੀ! ਇਕ ਛੱਪਰੀ ਦੀ ਕੀ ਗੱਲ ਕਰਦੀ ਹੈਂ, ਉਸ ਦੇ ਨਾਲ ਪਿਆਰ ਕਰਕੇ ਤਾਂ ਦੇਖ।"

ਕਹਿੰਦੀ, "ਨਾਮਦੇਵ! ਤੇਰਾ ਕੀ ਖਿਆਲ ਹੈ, ਅਸੀਂ ਪਿਆਰ ਹੀ ਨਹੀਂ ਕਰਦੇ ਰੱਬ ਨੂੰ? ਤੇਰਾ ਪਿਆਰ ਕੋਈ ਹੋਰ ਹੈ ਜਿਹੜਾ ਤੂੰ ਕਰਦਾ ਹੈਂ? ਕਿਹੜਾ ਹੈ ਦੁਨੀਆਂ ਦੇ ਅੰਦਰ ਜਿਹੜਾ ਰੱਬ ਨੂੰ ਪਿਆਰ ਨਹੀਂ ਕਰਦਾ ਜਾਂ ਫੇਰ ਮੈਨੂੰ ਦੱਸ ਉਹ ਪਿਆਰ ਕਿਹੋ-ਜਿਹਾ ਹੈ ਜਿਹੜਾ ਤੂੰ ਕਰਦਾ ਹੈਂ।"

ਸੋ ਆਪ ਏਸ ਤਰ੍ਹਾਂ ਦਾ ਭਾਵ ਦਸਦੇ ਨੇ -

***ਧਾਰਨਾ - ਕਰ ਲੈ ਪ੍ਰੀਤ, ਜੈਸੇ ਚੰਦ ਤੇ ਚਕੋਰ ਦੀ -2.***
***ਚੰਦ ਤੇ ਚਕੋਰ ਦੀ -4, 2.***
***ਕਰ ਲੈ ਪ੍ਰੀਤ ਜੈਸੇ, .. -2.***

***ਚੰਦ ਚਕੋਰ ਪਰੀਤ ਹੈ, ਲਾਇ ਤਾਰ ਨਿਹਾਲੇ।***
***ਚਕਵੀ ਸੂਰਜ ਹੇਤ ਹੈ, ਮਿਲਿ ਹੋਨਿ ਸੁਖਾਲੇ।***
***ਨੇਹੁ ਕਵਲ ਜਲ ਜਾਣੀਐ, ਖਿੜਿ ਮੁਹ ਵੇਖਾਲੇ।***
***ਮੋਰ ਬਬੀਹੇ ਬੋਲਦੇ, ਵੇਖਿ ਬਦਲ ਕਾਲੇ।***
***ਨਾਰਿ ਭਤਾਰ ਪਿਆਰੁ ਹੈ, ਮਾਂ ਪੁਤ ਸਮਾਲੇ।***
***ਪੀਰ ਮੁਰੀਦਾ ਪਿਰਹੜੀ ਓਹੁ ਨਿਬਹੈ ਨਾਲੇ।***
***ਭਾਈ ਗੁਰਦਾਸ ਜੀ ਵਾਰ 27/4***

ਪਿਆਰ ਜੇ ਕਰਨਾ ਹੈ ਤਾਂ ਇਹੋ ਜਿਹਾ ਕਰ ਲੈ -

***ਚੰਦ ਚਕੋਰ ਪਰੀਤ ਹੈ ਲਾਇ ਤਾਰ ਨਿਹਾਲੇ।***

***ਭਾਈ ਗੁਰਦਾਸ ਜੀ ਵਾਰ 27/4***

ਚੰਦ ਨੇ ਕਦੇ ਉਸ ਦੇ ਨਾਲ ਬਾਤ ਨਹੀਂ ਕਰੀ, ਕਦੇ ਬੁਲਾਇਆ ਨਹੀਂ ਚਕੋਰ ਨੂੰ, ਕਦੇ ਮਿਲਿਆ ਨਹੀਂ ਪਰ ਉਹ ਸਾਰੀ ਜ਼ਿੰਦਗੀ ਇਕ ਤਾਰ, ਇਕ ਟਕ ਚੰਦ ਵੱਲ ਵੇਖਦਾ ਰਹਿੰਦਾ ਹੈ।

***ਚਕਵੀ ਸੂਰਜ ਹੇਤ ਹੈ ਮਿਲਿ ਹੋਨਿ ਸੁਖਾਲੇ ॥***

***ਭਾਈ ਗੁਰਦਾਸ ਜੀ ਵਾਰ 27/4***

ਰਾਤ ਨੂੰ ਵਿਛੋੜਾ ਹੋ ਜਾਂਦਾ ਹੈ ਜੋੜੇ ਦਾ, ਦਿਨ ਹੁੰਦਾ ਹੈ ਉਸ ਵੇਲੇ ਸਾਰਾ ਦਿਨ ਸੂਰਜ ਨੂੰ ਚਕਵੀ ਦੇਖਦੀ ਰਹਿੰਦੀ ਹੈ।

***ਨੇਹੁ ਕਵਲ ਜਲ ਜਾਣੀਐ ਖਿੜਿ ਮੁਹ ਵੇਖਾਲੇ ॥***
***ਭਾਈ ਗੁਰਦਾਸ ਜੀ ਵਾਰ 27/4***

ਪਾਣੀ ਜਿਹੜਾ ਹੈ ਲਹਿਰਾਂ ਦੇ ਨਾਲ ਪਛਾੜਦਾ ਹੈ, ਕੰਵਲ ਫੁੱਲ ਨੂੰ, ਕੋਸ਼ਿਸ਼ ਕਰਦਾ ਹੈ ਓਸ ਨੂੰ ਡੋਬਣ ਦੀ ਪਰ ਕਵਲ ਦੀ ਨਾਲੀ ਓਨੀ ਹੀ ਹੋਰ ਵਧ ਜਾਂਦੀ ਹੈ, ਜਿੰਨਾ ਪਾਣੀ ਉਪਰ ਵਧਦਾ ਹੈ ਤੇ ਮੂੰਹ ਇਸ ਦਾ ਖਿੜਿਆ ਹੀ ਰਹਿੰਦਾ ਹੈ ਤੇ ਖਿੜ ਕੇ ਦਿਖਾਉਂਦਾ ਹੈ। ਕਦੇ ਨਰਾਜੀ ਨਹੀਂ ਉਸ ਦੇ ਚਿੱਤ ਵਿਚ ਆਉਂਦੀ।

***ਮੋਰ ਬਬੀਹੇ ਬੋਲਦੇ ਵੇਖਿ ਬਦਲ ਕਾਲੇ ॥***
***ਭਾਈ ਗੁਰਦਾਸ ਜੀ ਵਾਰ 27/4***

ਬਬੀਹਾ ਵੇਖਦਾ ਹੈ, ਬੱਦਲਾਂ ਨੂੰ ਯਾਦ ਕਰਦਾ ਹੈ, ਪਿਰਹੁੰ-ਪਿਰਹੁੰ, ਦਿਨ ਰਾਤ ਇਕੋ ਰਟ ਲਾ ਰਖਦਾ ਹੈ। ਮੋਰ ਬੋਲਦੇ ਨੇ ਬੱਦਲਾਂ ਨੂੰ ਦੇਖ ਕੇ ਖੇੜੇ ਵਿਚ ਆਉਂਦੇ ਨੇ।

***ਨਾਰਿ ਭਤਾਰ ਪਿਆਰੁ ਹੈ ਮਾਂ ਪੁਤ ਸਮਾਲੇ ॥***
***ਪੀਰ ਮੁਰੀਦਾ ਪਿਰਹੜੀ ਓਹੁ ਨਿਬਹੈ ਨਾਲੇ ॥***
***ਭਾਈ ਗੁਰਦਾਸ ਜੀ ਵਾਰ 27/4***

ਕਹਿਣ ਲੱਗੇ, "ਬੀਬੀ! ਜੇ ਤੂੰ ਕਹਿੰਦੀ ਹੈਂ ਮੈਂ ਪਿਆਰ ਕਰਨਾ ਹੈ ਤੇ ਮੈਂ ਪਿਆਰ ਕਰਦੀ ਹਾਂ ਤੇ ਕਹਿੰਦੀ ਹੈ ਕਿ ਨਾਮਦੇਵ! ਤੂੰ ਰੱਬ ਨੂੰ ਕਿਤੇ ਬਹੁਤਾ ਪਿਆਰ ਕਰਦਾ ਹੈਂ ਅਸੀਂ ਨਹੀਂ ਕਰਦੇ? ਤੇ ਫੇਰ ਉਹ ਪੂਰਾ ਪਿਆਰ ਮੰਗਦਾ ਹੈ ਅਧੂਰਾ ਪਿਆਰ ਨਹੀਂ ਮੰਗਦਾ ਹੈ -

***ਧਾਰਨਾ - ਲੋਗ ਕੁਟੰਬ ਸਬਹੂੰ ਤੇ ਤੋੜੇ, ਤਉ ਆਪਨ ਬੇਢੀ ਆਵੈ ਹੋ -2, 2.***
***ਆਪਨ ਬੇਢੀ ਆਵੇ ਹੋ -2, 2.***
***ਲੋਗ ਕੁਟੰਬ ਸਬਹੂੰ ਤੇ ਤੋੜੈ, ........***



Sri Satguru Jagjit Singh Ji eLibrary NamdhariElibrary@gmail.com

-2.

***ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ॥*** ***ਪੰਨਾ - 657***

ਇਕ 'ਛਾਨ' ਕੀ ਫੇਰ ਤਾਂ ਉਹ ਕੰਮ ਕਰਦਾ ਫਿਰਦਾ ਹੈ, ਪਸ਼ੂ ਵੀ ਚਾਰੇ ਨੇ ਭਗਤਾਂ ਦੇ, ਹਰਟ ਵੀ ਹੱਕੇ ਨੇ, ਨੱਕੇ ਵੀ ਛੱਡੇ ਨੇ, ਹੋਰ ਅਨੇਕਾਂ ਕੰਮ ਕਰਦਾ ਹੈ ਪਰ ਇਹ ਹੈ ਕਿ-

***ਲੋਗ ਕੁਟੰਬ ਸਭਹੁ ਤੇ ਤੋਰੈ ..............॥***
***ਪੰਨਾ - 657***

ਵੰਡਿਆ ਹੋਇਆ ਪਿਆਰ ਨਾ ਕਰ, ਵਿਚੇ ਘਰਦਿਆਂ ਨਾਲ ਪਿਆਰ ਕਰੀ ਜਾਂਦਾ ਹੈ, ਉਹ ਫਰਜ਼ ਸਮਝ, ਉਹ ਪਿਆਰ ਸ਼ੁਧ ਨਹੀਂ ਹੁੰਦਾ। ਪਿਆਰ ਤਾਂ ਕੇਵਲ ਵਾਹਿਗੁਰੂ ਨਾਲ ਹੁੰਦਾ ਹੈ, ਬਾਕੀ ਪਿਆਰ ਜਿਹੜੇ ਨੇ ਇਹ ਫਸਾਉਣ ਵਾਲੇ ਪਿਆਰ ਨੇ, ਝੂਠੇ ਪਿਆਰ ਨੇ। ਇਹ ਸਾਰੇ ਤੋੜਨੇ ਪੈਂਦੇ ਨੇ। ਸੋ ਇਸ ਤਰ੍ਹਾਂ ਨਾਲ -

***ਐਸੋ ਬੇਢੀ ਬਰਨਿ ਨ ਸਾਕਉ ਸਭ ਅੰਤਰ ਸਭ ਠਾਂਈ ਹੋ॥***
***ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ ਪੂਛੇ ਕਹਨੁ ਨ ਜਾਈ ਹੋ॥***
***ਬੇਢੀ ਕੇ ਗੁਣ ਸੁਨਿ ਰੀ ਬਾਈ ਜਲਧਿ ਬਾਂਧਿ ਧ੍ਰੂ ਥਾਪਿਓ ਹੋ॥***
***ਨਾਮੇ ਕੇ ਸੁਆਮੀ ਸੀਅ ਬਹੋਰੀ ਲੰਕ ਭਭੀਖਣ ਆਪਿਓ ਹੋ॥*** ***ਪੰਨਾ - 657***

ਸੋ ਇਸ ਤਰ੍ਹਾਂ ਦੇ ਨਾਲ ਜਿਸ ਨੇ ਵੀ ਪਿਆਰ ਕਰਿਆ ਹੈ, ਉਥੇ ਪ੍ਰਭੂ ਹਾਜ਼ਰ ਹੋਇਆ ਕਰਦਾ ਹੈ। ਗੁਰੂ ਤੇ ਪ੍ਰਮੇਸ਼ਰ ਵਿਚ ਕੋਈ ਭੇਤ ਨਹੀਂ ਹੁੰਦਾ। ਇਹ ਤਾਂ ਕਲਜੁਗ ਦੇ ਸਭ ਜੁਗਾਂ ਨਾਲੋਂ ਵੱਡੇ ਭਾਗ ਨੇ ਸਾਧ ਸੰਗਤ ਜੀ! ਇਸ ਗੱਲ ਨੂੰ ਨਿਹਚੇ ਨਾਲ ਜਾਣੋ, ਇਹ ਕੋਈ ਖਿਚਾ ਖਿਚੀ ਨਹੀਂ ਮੈਂ ਕਰਦਾ। ਇਸ ਜੁਗ ਦੇ ਅੰਦਰ ਗੁਰੂ ਪ੍ਰਮੇਸ਼ਰ ਆਪ ਸਰੀਰ ਧਾਰ ਕੇ ਗੁਰੂ ਨਾਨਕ ਦੇਵ ਜੀ ਦੇ ਰੂਪ ਵਿਚ ਪ੍ਰਗਟ ਹੋ ਕੇ ਤੇ ਅੱਜ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਨੇ। ਬੇਕਦਰੀ ਹੈ ਦਿਲ ਦੇ ਅੰਦਰ ਤਾਂ ਕੁਝ ਨਹੀਂ ਮਿਲਣਾ, ਜੇ ਗੱਲ ਸਮਝ 'ਚ ਆ ਗਈ ਤਾਂ ਸਭ ਕੁਝ ਮਿਲਿਆ ਮਿਲਾਇਆ ਹੈ ਕਿਉਂਕਿ ਗੁਰੂ ਤੇ ਗੋਬਿੰਦ ਵਿਚ ਫਰਕ ਨਹੀਂ ਹੁੰਦਾ -

***ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ॥***
***ਗੁਰ ਗੋਵਿੰਦੁ ਗੋੁਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥*** ***ਪੰਨਾ - 442***

ਗੁਰੂ ਛੇਵੇਂ ਪਾਤਸ਼ਾਹ ਵੇਲੇ ਇਕ ਪ੍ਰੀਤ ਕਹਾਣੀ ਸਾਡੀਆਂ ਅੱਖਾਂ ਖੋਲ੍ਹਣ ਵਾਸਤੇ ਹੈ। ਇਕ ਪਿੰਡ ਜਿਸ ਦਾ ਨਾਂ ਵੱਡਾ ਘਰ ਸੀ। ਉਥੇ ਇਕ ਗੁਰਸਿਖ ਜਿਸ ਨੇ ਗੁਰੂ ਚੌਥੇ ਪਾਤਸ਼ਾਹ ਤੋਂ ਗੁਰ ਉਪਦੇਸ਼ ਲਿਆ, ਗੁਰੂ ਪੰਜਵੇਂ ਪਾਤਸ਼ਾਹ ਦੇ ਵੇਲੇ ਵੀ ਰਿਹਾ, ਗੁਰੂ ਛੇਵੇਂ ਪਾਤਸ਼ਾਹ ਦੇ ਵੇਲੇ ਵੀ। ਆਪ ਦਾ ਨਾਉ ਭਾਈ ਆਕਲ ਸੀ ਉਨ੍ਹਾਂ ਦੇ ਘਰ ਇਕ ਲੜਕੀ ਸੀ। ਜਦੋਂ ਲੜਕੀ ਸੱਤ ਸਾਲ ਦੀ ਹੋਈ ਉਨ੍ਹਾਂ ਦਿਨਾਂ ਦੇ ਅੰਦਰ ਛੋਟੀ ਉਮਰ 'ਚ ਹੀ ਲੜਕੀਆਂ ਦੀ ਸ਼ਾਦੀ ਹੋਇਆ ਕਰਦੀ ਸੀ। ਸੋਲ੍ਹਾਂ ਸਾਲ ਬਾਅਦ ਤਾਂ ਭਾਈਚਾਰਾ ਓਸ ਘਰ ਤੋਂ ਪਾਣੀ ਪੀਣ ਤੋਂ ਹਟ ਜਾਂਦਾ ਸੀ ਜਿਹੜੇ ਘਰ ਵਿਚ 16 ਸਾਲ ਦੀ ਲੜਕੀ ਅਜੇ ਕੁਆਰੀ ਬੈਠੀ ਹੈ, ਬੁਰਾ ਮੰਨਦੇ ਸੀ ਲੋਕ।

ਸੋ ਆਪ ਨੇ ਲਾਗੀ ਬੁਲਾਏ ਕਹਿਣ ਲੱਗੇ, "ਪੰਡਤ ਜੀ! ਕੋਈ ਸੋਹਣਾ ਵਰ ਦੇਖਿਓ, ਸੋਹਣਾ-ਸੁਨੱਖਾ, ਦੇਖੋ ਲੜਕੀ ਕਿੰਨੀ ਸੋਹਣੀ ਸਨੁੱਖੀ ਹੈ, ਬਿਲਕੁਲ ਇਸ ਦਾ ਮੇਚ ਮਿਲਾਓ ਖਰਚਾ ਕਿੰਨਾ ਹੀ ਹੋ ਜਾਵੇ, ਖਰਚਾ ਲਓ ਪੱਲੇ ਬੰਨ੍ਹੋ ਅਤੇ ਪਿੰਡ-ਪਿੰਡ ਫਿਰੋ।"

ਸੋ ਉਨ੍ਹਾਂ ਦਿਨਾਂ ਵਿਚ ਕਿਉਂਕਿ ਰਿਸ਼ਤੇ ਓਹੀ ਕਰਿਆ ਕਰਦੇ ਸੀ। ਬਹੁਤ ਸਾਰੇ ਪਹਿਲਾਂ ਹੀ ਨਿਗ੍ਹਾ ਵਿਚ ਰੱਖਿਆ ਕਰਦੇ ਸੀ ਤੇ ਉਹ ਪੰਡਤ ਜੀ ਫਿਰਦੇ ਫਿਰਾਉਂਦੇ ਇਕ ਪਿੰਡ ਵਿਚ ਚਲੇ ਗਏ। ਉਸ ਪਿੰਡ ਦਾ ਨਾਉ 'ਤੁਕਲਾਣੀ' ਸੀ। ਉਥੇ ਇਕ ਪਰਿਵਾਰ ਦੇਖਿਆ ਤੇ ਬੱਚਾ ਬੜਾ ਸੁੰਦਰ ਹਾਣ-ਪਰਮਾਣ ਮਿਲਾ ਕੇ ਤੇ ਪੰਡਤ ਜੀ ਨੇ ਦੱਸਿਆ ਕਿ ਮੈਂ ਤਾਂ ਰਿਸ਼ਤਾ ਕਰਨ ਆਇਆ ਹਾਂ। ਰਿਸ਼ਤੇ ਦੀ ਗੱਲ ਸੁਣੀ ਤਾਂ ਉਸ ਵੇਲੇ ਬੜਾ ਆਦਰ-ਸਤਿਕਾਰ ਉਨ੍ਹਾਂ ਦਾ ਕੀਤਾ, ਛਕਣ-ਛਕਾਉਣ ਨੂੰ ਵਧੀਆ ਦਿੱਤਾ, ਰਿਹਾਇਸ਼ ਵਧੀਆ ਦਿੱਤੀ ਹੋਰ ਸੇਵਾ ਕੀਤੀ, ਅਨੇਕ ਬਚਨ ਕੀਤੇ। ਕਾਰੋਬਾਰ ਦੇਖਿਆ ਕਿ ਕਾਰੋਬਾਰ ਬਹੁਤ ਵਧੀਆ ਚਲਦਾ ਹੈ, ਚੰਗੀ ਇਜ਼ਤ ਹੈ, ਭਾਈਚਾਰੇ ਵਿਚ ਇਜ਼ਤ ਹੈ, ਮੰਨਿਆ-ਪ੍ਰਮੰਨਿਆ ਘਰ ਹੈ ਤੇ ਓਥੇ ਉਨ੍ਹਾਂ ਨੇ ਸ਼ਗਨ ਦੇ ਦਿੱਤਾ। ਵਾਪਸ ਆ ਗਏ, ਆ ਕੇ ਕਿਹਾ ਕਿ ਵਧਾਈਆਂ ਹੋਣ, ਭਾਈ ਆਕਲ ਜੀ! ਬਹੁਤ ਵਧਾਈਆਂ ਤੈਨੂੰ ਐਸਾ ਚੰਦ ਵਰਗਾ ਮੁੰਡਾ ਲੱਭਿਆ ਹੈ ਕਿ ਦੇਖ-ਦੇਖ ਕੇ ਭੁਖ ਲਹਿੰਦੀ ਹੈ। ਇਕੱਲੀ ਸੁੰਦਰਤਾ ਹੀ ਨਹੀਂ ਹੈ ਨਾਲ ਘਰ ਬਾਰ ਵੀ ਬਹੁਤ ਹੈ, ਕਾਰੋਬਾਰ ਬਹੁਤ ਚਲਦਾ ਹੈ। ਬੱਚਾ ਹੁਣ ਤੋਂ ਹੀ ਪਰਤੀਤ ਦਿੰਦਾ ਹੈ ਕਿ ਵੱਡਾ ਹੋ ਕੇ ਬਹੁਤ ਵੱਡਾ ਕਾਰੋਬਾਰੀ ਬੰਦਾ ਬਣੇਗਾ -

***ਹੋਣਹਾਰ ਬਿਰਵਾਨ ਕੇ ਚਿਕਨੇ ਚਿਕਨੇ ਪਾਤ॥***

ਤੇ 'ਤੁਲਕਾਣੀ' ਪਿੰਡ ਦੇ ਅੰਦਰ ਰਿਸ਼ਤਾ ਕਰ ਆਇਆ। ਆਪ ਦੇ ਚਿਹਰੇ ਉਤੇ ਖੁਸ਼ੀ ਨਹੀਂ ਆਈ, ਥੋੜ੍ਹੀ ਚਿੰਤਾ ਦੇ ਨਿਸ਼ਾਨ ਉਭਰ ਆਏ।

ਕਹਿਣ ਲੱਗੇ, "ਪੰਡਤ ਜੀ! ਇਹ ਤਾਂ ਗੱਲਾਂ ਸਾਰੀਆਂ ਠੀਕ ਨੇ। ਇਕ ਗੱਲ ਦਸੋ ਕਿ ਉਸ ਤੁਕਲਾਣੀ ਪਿੰਡ ਦੇ ਅੰਦਰ ਤਾਂ ਕੋਈ ਗੁਰਸਿਖ ਹੀ ਨਹੀਂ ਹੈ, ਉਹ ਤਾਂ ਪਿੰਡ ਸਾਰਾ ਹੀ ਸਰਵਰੀਆਂ ਦਾ ਹੈ ਤੇ ਸਾਡੇ ਘਰ ਦੇ ਅੰਦਰ ਸਿੱਖੀ ਹੈ, ਬੱਚੀ ਨੂੰ ਗੁਰੂ ਨਾਲ ਪਿਆਰ ਹੈ। ਹਰ 6 ਮਹੀਨੇ ਤੋਂ ਬਾਅਦ ਅਸੀਂ ਦਸਵੰਧ ਲੈ ਕੇ ਗੁਰੂ ਦੇ ਚਰਨਾਂ ਵਿਚ ਭੇਟ ਕਰਦੇ ਹਾਂ ਤੇ ਬੜਾ ਮੁਸ਼ਕਲ ਹੋ ਜਾਏਗਾ ਬੱਚੀ ਨੂੰ। ਉਨ੍ਹਾਂ ਨੇ ਕਹਿਣੈ



Sri Satguru Jagjit Singh Ji eLibrary NamdhariElibrary@gmail.com

ਕਿ ਮੁਕਾਮ ਨੂੰ ਮੱਥਾ ਟੇਕ। ਉਨ੍ਹਾਂ ਨੇ ਭਰਾਈ ਦਾ ਜੂਠਾ ਜੋ ਰੋਟ ਹੈ ਉਹ ਛਕਾਉਣਾ ਹੈ ਤੇ ਮੇਰੀ ਬੱਚੀ ਨੇ ਤਾਂ ਛਕਣਾ ਨਹੀਂ, ਇਸ ਦਾ ਤਾਂ ਗੁਰੂ ਦੇ ਨਾਲ ਪਿਆਰ ਹੈ ਤੇ ਦੂਜਾ ਇਹ ਹੈ ਕਿ ਜਦੋਂ ਮਨਮੁਖਾਂ ਵਿਚ ਜਾਏਗੀ ਉਸ ਵੇਲੇ ਜ਼ਰੂਰ ਮੈਲ ਪੈਣੀ ਹੈ ਇਸ ਦੇ ਮਨ ਦੇ ਉਤੇ, ਉਹ ਸਰਵਰੀਆਂ ਦਾ ਘਰ ਹੈ, ਉਸ ਘਰ ਦੇ ਅੰਦਰ ਨਾਮ ਦੀ ਧੁਨ ਨਹੀਂ ਹੈ, ਕੋਈ 'ਜਪੁਜੀ ਸਾਹਿਬ' ਦਾ ਉਚਾਰਨ ਨਹੀਂ ਹੁੰਦਾ ਤੇ ਉਸ ਦੀ ਮੈਲ ਮੇਰੀ ਬੱਚੀ ਨੂੰ ਲੱਗ ਜਾਣੀ ਹੈ ਤੇ ਬੱਚੀ ਦਾ ਜਨਮ ਤਾਂ ਖਰਾਬ ਹੋਣਾ ਹੀ ਹੈ ਪਰ ਅੱਗੇ ਜਿਹੜੀ ਔਲਾਦ ਹੋਣੀ ਹੈ, ਉਸ ਦਾ ਜਨਮ ਵੀ ਖਰਾਬ ਹੋ ਜਾਣਾ ਹੈ। ਇਹ ਤਾਂ ਪੁੰਨ ਦੀ ਥਾਂ ਤੇ ਆਪਾਂ ਪਾਪ ਕਰ ਬੈਠੇ। ਹੁਣ ਤੁਸੀਂ ਕਰ ਆਏਂ ਹੋਂ, ਕੋਈ ਬਾਤ ਨਹੀਂ ਹੈ ਪਰ ਯਾਦ ਰਖੋ ਕਿ –

***ਆਸਾ ਇਸਟ ਉਪਾਸਨਾ ਖਾਣ ਪੀਣ ਪਹਿਰਾਣ।***
***ਤੁਲਸੀ ਖਟ ਲੱਛਣ ਮਿਲੇ ਮਿਤ੍ਰਤਾ ਪਹਿਚਾਣ।***

6 ਗੱਲਾਂ ਜਿਥੇ ਨਾ ਮਿਲਦੀਆਂ ਹੋਣ ਉਥੇ ਜਿਹੜੇ ਸਬੰਧ ਨੇ ਉਹ ਮਹਿੰਗੇ ਪੈਂਦੇ ਨੇ, ਟੇਢੇ ਪੈਂਦੇ ਨੇ – ਇਕੋ ਜਿਹੇ ਨਹੀਂ ਰਿਹਾ ਕਰਦੇ। ਸੋ ਮਨਮੁਖ ਜਿਹੜੇ ਬੰਦੇ ਨੇ ਉਨ੍ਹਾਂ ਦੀ ਤਾਂ ਸੰਗਤ ਕਰਨਾ ਹੀ ਸਾਨੂੰ ਵਿਵਰਜਿਤ ਹੈ।

***ਧਾਰਨਾ – ਕਾਲਖ ਲੱਗ ਜਾਂਦੀ ਹੈ,***
***ਮਨਮੁਖ ਦੀ ਸੰਗਤ ਕਰਕੇ –2, 2.***
***ਮਨਮੁਖ ਦੀ ਸੰਗਤ ਕਰਕੇ –2, 2.***
***ਕਾਲਖ ਲੱਗ ਜਾਂਦੀ ਹੈ, ............ –2.***

***ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ॥***
***ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ॥***

***ਪੰਨਾ – 1371***

ਕਹਿੰਦੇ, "ਚੰਗਾ! ਜੋ ਹੋ ਗਿਆ ਸੋ ਹੋ ਗਿਆ ਪਰ ਸਾਨੂੰ ਬਿਵਰਜਿਤ ਹੈ –

***ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ॥***
***ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ॥***

***ਪੰਨਾ – 1371***

ਚਿੱਟੇ ਕੱਪੜੇ ਪਾਏ ਹੋਣ, ਕਾਲੇ ਭਾਂਡੇ ਨੂੰ ਚੁੱਕੀ ਜਾਂਦਾ ਹੈ, ਜੇ ਕੱਪੜਾ ਹਵਾ ਨਾਲ ਉਡ ਕੇ ਇਕ ਵਾਰ ਵੀ ਲੱਗ ਗਿਆ ਤਾਂ ਦਾਗ ਲਗ ਜਾਏਗਾ।

ਕਹਿੰਦੇ, "ਮੁਸ਼ਕਲ ਹੋ ਗਿਆ ਪੰਡਤ ਜੀ! ਪੁਛ ਲੈਣਾ ਸੀ ਕਿ ਘਰ ਵਿਚ ਗੁਰੂ ਦੀ ਸਿੱਖੀ ਹੈ। ਗੁਰੂ ਦੀ ਸਿੱਖੀ ਹੋਵੇ ਪੈਸਾ ਚਾਹੇ ਨਾ ਹੀ ਹੋਵੇ, ਸਭ ਕੁਝ ਹੋ ਜਾਂਦਾ ਹੈ ਉਹਦੇ ਕੋਲ। ਜੇ ਸਿੱਖੀ ਨਹੀਂ ਹੈ ਗੁਰੂ ਦਾ ਪਿਆਰ ਨਹੀਂ ਹੈ, ਸਾਰਾ ਕੁਝ ਹੁੰਦੇ ਹੋਏ ਵੀ ਉਸ ਕੋਲ ਕੁਝ ਨਹੀਂ ਹੈ ਕਿਉਂਕਿ ਐਸਾ ਫੁਰਮਾਨ ਹੋਇਆ ਹੋਇਆ ਹੈ –

***ਧਾਰਨਾ – ਦਿਸਦਾ ਉਜਾੜ ਹੈ,***
***ਪ੍ਰੀਤਮ ਦੇ ਪਿਆਰੇ ਬਾਝੋਂ –2, 2.***
***ਪ੍ਰੀਤਮ ਦੇ ਪਿਆਰੇ ਬਾਝੋਂ –2, 2.***
***ਦਿਸਦਾ ਉਜਾੜ ਜੀ, .............. –2.***

***ਕਬੀਰ ਜਹ ਜਹ ਹਉ ਫਿਰਿਓ ਕਉਤਕ ਠਾਓ ਠਾਇ॥***
***ਇਕ ਰਾਮ ਸਨੇਹੀ ਬਾਹਰਾ ਊਜਰੁ ਮੇਰੈ ਭਾਂਇ॥***

***ਪੰਨਾ – 1365***

ਦਸ਼ਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਰਸਾ ਨਦੀ ਪਾਰ ਕਰਦੇ ਹੋਏ

ਮੇਲਾ ਲੱਗਿਆ ਹੋਇਆ ਹੈ ਕਬੀਰ ਸਾਹਿਬ ਘੁੰਮ ਰਹੇ ਨੇ। ਵਾਪਸ ਆ ਕੇ ਸਭ ਆਪਣੀਆਂ ਆਪਣੀਆਂ ਗੱਲਾਂ ਸੁਣਾਉਂਦੇ ਨੇ ਕਿ ਮੈਂ ਆਹ ਦੇਖਿਆ ਮੈਂ ਆਹ ਦੇਖਿਆ।

ਇਕ ਕਹਿੰਦਾ, "ਭਗਤ ਜੀ! ਤੁਸੀਂ ਕੀ ਦੇਖਿਆ?"

ਕਹਿੰਦੇ, "ਅਸੀਂ ਤਾਂ ਉਜਾੜ ਵਿਚ ਘੁੰਮ ਕੇ ਆਏ ਹਾਂ।"

ਕਹਿੰਦਾ, "ਉਥੇ ਤਾਂ ਬਹੁਤ ਮੇਲਾ ਸੀ, ਛਾਤੀ ਨਾਲ ਛਾਤੀ ਭਿੜਦੀ ਸੀ, ਲੰਘਣ ਨੂੰ ਰਾਹ ਨਹੀਂ ਸੀ ਲੱਭਦਾ।"

ਕਹਿੰਦੇ, "ਪ੍ਰੇਮੀਓ! ਜਿਥੇ ਕੋਈ ਪ੍ਰਮੇਸ਼ਰ ਦਾ ਪਿਆਰਾ ਨਾ ਹੋਵੇ ਉਹ ਘੁੱਗ ਬਸਤੀਆਂ ਜਿਹੜੀਆਂ ਨੇ ਉਜਾੜ ਹੋਇਆ ਕਰਦੀਆਂ ਨੇ। ਜਿਸ ਘਰ ਦੇ ਅੰਦਰ ਪ੍ਰਮੇਸ਼ਰ ਦਾ ਪਿਆਰਾ ਨਾ ਹੋਵੇ ਉਨ੍ਹਾਂ ਘਰਾਂ ਵਿਚ ਰਹਿਣ ਵਾਲੇ ਭੂਤ-ਪ੍ਰੇਤ ਹੋਇਆ ਕਰਦੇ ਨੇ –

***ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ॥***
***ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ॥***

***ਪੰਨਾ – 1374***



Sri Satguru Jagjit Singh Ji eLibrary NamdhariElibrary@gmail.com

ਸੋ ਇਸ ਤਰ੍ਹਾਂ ਜਿਥੇ ਪ੍ਰਮੇਸ਼ਰ ਦਾ ਪਿਆਰਾ ਹੀ ਨਹੀਂ ਹੈ, ਉਹ ਤਾਂ ਉਜਾੜ ਹੋਇਆ ਕਰਦਾ ਹੈ, ਕਿੱਡਾ ਹੀ ਕਾਰੋਬਾਰ ਹੋਵੇ, ਕਿੰਨਾ ਹੀ ਕੰਮ ਚਲਦਾ ਹੋਵੇ, ਜੇ ਪ੍ਰਮੇਸ਼ਰ ਦਾ ਪਿਆਰ ਨਹੀਂ ਉਹ ਉਜਾੜ ਨੇ।

***ਆਗਿ ਲਗਉ ਤਿਹ ਧਉਲਹਰ ਜਿਹ ਨਾਹੀ ਹਰਿ ਕੋ ਨਾਉ॥ ਪੰਨਾ - 1365***

ਵੱਡੀਆਂ-ਵੱਡੀਆਂ ਬਿਲਡਿੰਗਾਂ ਨੂੰ ਕਹਿੰਦੇ ਅੱਗ ਲੱਗ ਜਾਵੇ ਜਿਥੇ ਪ੍ਰਮੇਸ਼ਰ ਦਾ ਨਾਮ ਨਹੀਂ ਹੈ, ਕੀ ਨੇ, ਉਹ ਤਾਂ ਭੂਤਾਂ-ਪ੍ਰੇਤਾਂ ਦੇ ਰਹਿਣ ਦਾ ਨਿਵਾਸ ਹੈ। ਸੋ ਸਮਾਂ ਲੰਘਦਾ ਗਿਆ, ਬੱਚੀ ਜਵਾਨ ਹੋ ਗਈ। ਬੱਚੀ ਨੂੰ ਦੱਸ ਦਿੱਤਾ ਕਿ ਬੇਟਾ! ਤੇਰੀ ਸ਼ਾਦੀ ਹੈ ਥੋੜ੍ਹੇ ਦਿਨਾਂ ਦੇ ਅੰਦਰ, ਐਨਾ ਕਹਿ ਕੇ ਪਿਤਾ ਦੇ ਨੇਤਰਾਂ ਵਿਚੋਂ ਜਲ ਜਾਣ ਲੱਗ ਗਿਆ। ਲੜਕੀ ਨੇ ਮਹਿਸੂਸ ਕਰਿਆ ਤੇ ਕਿਹਾ, "ਪਿਤਾ ਜੀ! ਕੀ ਗੱਲ ਹੈ? ਕੋਈ ਗਲਤ ਗੱਲ ਹੋ ਗਈ।"

ਕਹਿੰਦੇ, "ਹਾਂ ਬੇਟਾ! ਮੇਰਾ ਮੂੰਹ ਕਹਿ ਨਹੀਂ ਸਕਦਾ।"

ਕਹਿੰਦੀ, "ਕੀ ਹੋਇਆ? ਮੈਨੂੰ ਦੱਸੋ ਤਾਂ ਸਹੀ।"

ਕਹਿੰਦੇ, "ਬੇਟਾ! ਤੇਰੇ ਹਿਰਦੇ ਅੰਦਰ ਗੁਰੂ ਦਾ ਪਿਆਰ ਹੈ। ਗੁਰੂ ਦੇ ਪਿਆਰ ਤੋਂ ਬਗੈਰ ਆਪਾਂ ਜੀਉਂਦੇ ਨਹੀਂ ਰਹਿ ਸਕਦੇ ਪਰ ਜਿਥੇ ਤੇਰਾ ਰਿਸ਼ਤਾ ਹੋਇਆ ਹੈ, ਡੋਲੀ ਜਾਣੀ ਹੈ ਉਹ ਘਰ ਗੁਰੂ ਦਾ ਘਰ ਨਹੀਂ - ਗੁਰੂ ਨਿੰਦਕਾਂ ਦਾ ਘਰ ਹੈ, ਗੁਰੂ ਦੋਖੀਆਂ ਦਾ ਘਰ ਹੈ, ਸਰਵਰੀਆਂ ਦਾ ਘਰ ਹੈ। ਉਨ੍ਹਾਂ ਨੇ ਮੁਕਾਮ ਨੂੰ ਮੱਥਾ ਟਿਕਾਉਣਾ ਹੈ, ਦੀਵੇ ਜਲਾਉਣੇ ਨੇ, ਤੈਨੂੰ ਰੋਟ ਭਰਾਈ ਦਾ ਜੂਠਾ ਕੀਤਾ ਹੋਇਆ ਖਿਲਾਉਣਾ ਹੈ ਬੇਟਾ! ਮੈਂ ਜਦੋਂ ਇਹ ਸਾਰੀਆਂ ਚੀਜ਼ਾਂ ਦੇਖਦਾ ਹਾਂ ਉਸ ਵੇਲੇ ਦਿਲ ਮੇਰਾ ਧਿਰ ਨਹੀਂ ਰਹਿੰਦਾ।"

ਲੜਕੀ ਦੇ ਉਤੇ ਵੀ ਬਹੁਤ ਅਸਰ ਹੋਇਆ। ਸੋ ਵਿਆਹ ਦੇ ਦਿਨ ਰੱਖ ਦਿੱਤੇ ਗਏ, ਬਰਾਤ ਆਉਂਦੀ ਹੈ ਤੇ ਬੱਚੀ ਦੇ ਹਰ ਵਕਤ ਚਿਤ ਦੇ ਵਿਚੋਂ ਇਸ ਤਰ੍ਹਾਂ ਦੀ ਅਰਦਾਸ ਨਿਕਲਦੀ ਹੈ -

***ਧਾਰਨਾ - ਨਿਭਾਈਂ ਦਾਤਿਆ, ਸਿੱਖੀ ਸਿਦਕ ਭਰੋਸਾ -2, 2.***

***ਸਿਦਕ ਭਰੋਸਾ, ਸਿੱਖੀ ਸਿਦਕ ਭਰੋਸਾ -2, 2.***

***ਨਿਭਾਈਂ ਦਾਤਿਆ,............ -2.***

***ਸਗਲ ਦੁਆਰ ਕਉ ਛਾਡਿ ਕੈ ਗਹਿਓ ਤੁਹਾਰੋ ਦੁਆਰ॥***

***ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ॥ (ਰਹਿਰਾਸ ਸਾਹਿਬ)***

***ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ॥***

***ਕਿਉ ਨ ਮਰੀਜੈ ਰੋਇ ਜਾ ਲਗੁ ਚਿਤਿ ਨ ਆਵਹੀ॥ ਪੰਨਾ - 791***

ਵਾਰ-ਵਾਰ ਅਰਦਾਸਾਂ ਕਰਦੀ ਹੈ ਹੇ ਪ੍ਰਭੂ! ਕਿਵੇਂ ਮੈਂ ਤੇਰੇ ਨਾਲੋਂ ਟੁੱਟ ਜਾਵਾਂਗੀ, ਜੋ ਸੀਸ ਤੇਰੇ ਚਰਨਾਂ ਤੇ ਇਕ ਵਾਰੀ ਲੱਗ ਗਿਆ ਉਹ ਮੈਂ ਮੜ੍ਹੀਆਂ-ਮਸਾਣੀਆਂ ਨੂੰ ਜਾ ਕੇ ਝੁਕਾਵਾਂ? ਹੇ ਪਾਤਿਸ਼ਾਹ! ਕਿਵੇਂ ਹੋਏਗਾ? ਮੈਂ ਗਰੀਬਣੀ ਹਾਂ, ਇਕੱਲੀ ਹੋਵਾਂਗੀ ਓਸ ਪਿੰਡ ਦੇ ਅੰਦਰ, ਓਸ ਘਰ ਦੇ ਅੰਦਰ, ਕੀ ਬਣੂੰ ਮੇਰੇ ਸਿੱਖੀ ਸਿਦਕ ਦਾ। ਹੇ ਪ੍ਰਭੂ! ਤੂੰ ਘਟ-ਘਟ ਕੇ ਜਾਨਣਹਾਰ ਹੈਂ, ਕਿਰਪਾ ਕਰ, ਸ਼ਾਦੀ ਹੋ ਜਾਂਦੀ ਹੈ। ਤਿੰਨ ਦਿਨ ਬਰਾਤ ਰਹੀ ਬੜੀ ਸੇਵਾ ਕਰੀ।

ਜਾਣ ਵੇਲੇ ਫੇਰ ਪਿਤਾ ਕਹਿੰਦਾ ਹੈ, "ਬੇਟਾ! ਇਹ ਤੇਰਾ ਸੀਸ ਗੁਰੂ ਚਰਨਾਂ ਦੇ ਨਾਲ ਲੱਗ ਕੇ ਪਵਿੱਤਰ ਹੋ ਚੁਕਿਆ ਹੈ, ਦੇਖੀ ਕਿਤੇ ਇਹ ਮੁਕਾਮਾਂ ਦੇ ਅੱਗੇ ਨਾ ਝੁਕ ਜਾਵੇ। ਅਰਦਾਸ ਕਰੀਂ ਗੁਰੂ ਸਹਾਇਤਾ ਕਰੇਗਾ, ਜੂਠਾ ਰੋਟ ਨਾ ਖਾਣਾ। ਤੁਰਕ ਦਾ ਜੂਠਾ ਕੀਤਾ ਹੋਇਆ।"

ਕਿਉਂਕਿ ਇਹੀ ਤਰੀਕਾ ਹੁੰਦਾ ਹੈ। ਮੈਂ ਵੀ ਦੇਖਿਆ ਹੈ ਛੋਟੇ ਹੁੰਦੇ ਨੇ। ਸਾਡੇ ਪਿੰਡ (ਧਮੋਟ) ਇਕ ਲਾਲਾਂ ਵਾਲੇ ਦਾ ਮੁਕਾਮ ਬਣਿਆ ਹੋਇਆ ਹੈ, ਉਥੇ ਲੋਕ ਜਾਂਦੇ ਸੀ ਕਿਉਂਕਿ ਅਗਿਆਨਤਾ ਸੀ, ਸਿੱਖੀ ਦਾ ਪ੍ਰਚਾਰ ਕਦੇ ਹੋ ਜਾਂਦਾ ਹੈ ਕਦੇ ਬਿਲਕੁਲ ਹੀ ਮੱਧਮ ਹੋ ਜਾਂਦਾ ਹੈ, ਖਤਮ ਹੋ ਜਾਂਦਾ ਹੈ। ਜਦੋਂ ਸਿੱਖ ਦਾ ਧਿਆਨ ਹੋਰ ਪਾਸੇ ਹੋ ਜਾਂਦਾ ਹੈ, ਇਹ ਨੇਤਾ ਲੋਕ ਕੁਰਸੀਆਂ ਦੇ ਪਿਛੇ ਪੈ ਕੇ ਸਿੱਖੀ ਦਾ ਪ੍ਰਚਾਰ ਨਹੀਂ ਕਰਦੇ, ਸਿੱਖੀ ਦਾ ਪ੍ਰਚਾਰ ਤਾਂ ਕੁਦਰਤੀ ਮਹਾਰਾਜ ਨੇ ਜਿਨ੍ਹਾਂ ਨੂੰ ਸੌਂਪਿਆਂ ਓਹੀ ਕਰ ਰਹੇ ਨੇ, ਨਿਸ਼ਕਾਮ ਹੋ ਕੇ।

ਸੋ ਪਿੰਡਾਂ ਵਿਚ ਸਿੱਖੀ ਨਹੀਂ ਪਹੁੰਚਦੀ, ਨਾ ਸ਼ਹਿਰਾਂ ਵਿਚ ਹੈ। ਸ਼ਹਿਰਾਂ ਵਿਚ ਆਉਂਦੇ ਨੇ ਗੁਰਦਵਾਰੇ ਸਾਰੇ, ਕੀਰਤਨ ਵੀ ਸੁਣਦੇ ਨੇ ਲੇਕਿਨ ਜੇ ਗੱਲ ਪੁਛੋ ਤਾਂ ਕਿਸੇ ਨੂੰ ਨਹੀਂ ਪਤਾ; ਨਾ ਨਾਮ ਜਪਣ ਦਾ, ਨਾ ਕਿਸੇ ਹੋਰ ਗੱਲ ਦਾ। ਹੋਰ ਹੀ ਹੋਰ ਗੱਲਾਂ ਨੇ, ਉਪਰਲੀਆਂ-ਉਪਰਲੀਆਂ, ਚੁਭਵੀਆਂ-ਚੁਭਵੀਆਂ ਗੱਲਾਂ ਪ੍ਰੀਤ-ਪਿਆਰ ਦੀ ਗੱਲ ਕੋਈ ਨਹੀਂ ਹੈ। ਸੋ ਪਿੰਡ ਦੇ ਲੋਕ ਜਾਂਦੇ ਸੀ ਮੰਨਿਆ ਕਰਦੇ ਸੀ। ਇਕ ਵਾਰ ਉਥੇ ਖੜ੍ਹਿਆ ਸੀ, ਛੋਟਾ ਜਿਹਾ ਸੀ ਮੈਂ, ਦੇਖਿਆ ਤਾਂ ਬਹੁਤ ਸਾਰੀਆਂ ਪਾਥੀਆਂ ਲਾ ਕੇ ਉਸ ਦੇ ਵਿਚ ਇਕ ਰੋਟ ਪੱਕ ਰਿਹਾ ਹੈ। ਮੋਟਾ ਸਾਰਾ ਹੈ ਕੋਈ ਤਿੰਨ ਚਾਰ ਉਂਗਲ ਦਾ। ਉਹ ਜਦੋਂ ਪੱਕ ਗਿਆ ਤਾਂ ਸਾਡੇ ਪਿੰਡ ਜੋ ਭਰਾਈ ਸੀ ਉਹ ਢੋਲ ਵਜਾਈ ਜਾਂਦਾ ਸੀ। ਉਹ ਰੋਟ ਨੂੰ ਉਥੋਂ ਕੱਢ ਕੇ ਲੋਕਾਂ ਨੇ ਪਰਾਤ ਵਿਚ ਪਾ ਲਿਆ, ਵੱਡਾ ਸਾਰਾ ਸੀ, ਸਾਰੇ ਆਲੇ ਦੁਆਲੇ ਗੇੜਾ ਦਿਤਾ ਓਸ ਨੇ, ਚੁਕਿਆ ਤੇ ਇਕ ਪਾਸਿਓ ਚੱਕ ਮਾਰਿਆ ਮੂੰਹ ਨਾਲ। ਕਹਿੰਦੇ ਜੀ! ਭੋਗ ਲੱਗ ਗਿਆ ਪੀਰ ਨੂੰ। ਉਹ ਸਾਰਿਆਂ ਨੂੰ ਵੰਡਦੇ ਸੀ। ਸਾਡੇ ਘਰ ਵਿਚ ਸਿਖੀ ਸੀ। ਸਾਨੂੰ ਪਹਿਲਾਂ ਤੋਂ ਹੀ ਪਤਾ ਸੀ ਕਿ ਕਿਸੇ ਦਾ ਪ੍ਰਸ਼ਾਦ ਨਹੀਂ ਲੈਣਾ। ਸੋ ਇਹ ਬੜੀ ਭਾਰੀ ਸਮੱਸਿਆਂ ਸੀ, ਸਾਧ ਸੰਗਤ ਜੀ, ਉਨ੍ਹਾਂ ਦਿਨਾਂ ਵਿਚ।

ਸੋ ਬੀਬੀ ਅਰਦਾਸਾਂ ਕਰਦੀ ਹੈ, ਬਰਾਤ ਆ ਗਈ, ਫੇਰੇ ਹੋਏ ਤੇ ਤਿੰਨ ਦਿਨ ਬਰਾਤ ਰੱਖਣ ਤੋਂ ਬਾਅਦ ਵੱਡੇ ਤੜਕੇ ਬਰਾਤ ਤੋਰੀ ਕਿਉਂਕਿ 'ਤੁਕਲਾਣੀ' ਬੜੀ ਦੂਰ ਸੀ। ਤੁਕਲਾਣੀ ਜਾਣ ਵਾਸਤੇ ਰਸਤੇ ਵਿਚ 'ਡਰੌਲੀ' ਪਿੰਡ ਪੈਂਦਾ ਸੀ। ਜਿਸ ਥਾਂ ਤੇ ਗੁਰੂ ਜੀ ਆਏ ਹੋਏ ਸੀ, ਆਪਣੀ



Sri Satguru Jagjit Singh Ji eLibrary NamdhariElibrary@gmail.com

ਰਿਸ਼ਤੇਦਾਰੀ ਦੇ ਅੰਦਰ ਤੇ ਇਹ ਬੀਬੀ ਡੋਲੀ ਵਿਚ ਬੈਠੀ ਜਾ ਰਹੀ ਹੈ, ਅੰਮ੍ਰਿਤ ਵੇਲਾ ਹੈ, ਥੋੜ੍ਹਾ-ਥੋੜ੍ਹਾ ਪਹੁ ਫੁਟਾਲਾ ਹੋਇਆ ਹੈ। ਬਾਕੀ ਬਰਾਤ ਤਾਂ ਅੱਗੇ-ਅੱਗੇ ਜਾ ਰਹੀ ਹੈ ਤੇ ਭਾਈ ਸਾਧੂ ਜਿਸ ਨਾਲ ਇਸ ਦੀ ਸ਼ਾਦੀ ਹੋਈ ਸੀ, ਉਹ ਘੋੜੀ ਤੇ ਚੜ੍ਹਿਆ ਹੋਇਆ ਡੋਲੀ ਤੋਂ ਅੱਗੇ ਅੱਗੇ ਜਾ ਰਿਹਾ ਹੈ। ਕਹਾਰ (ਡੋਲੀ ਚੁੱਕਣ ਵਾਲੇ) ਬੀਬੀ ਦੇ ਪਿੰਡ ਦੇ ਨੇ। ਜਦੋਂ 'ਡਰੌਲੀ' ਆਈ ਤਾਂ 'ਆਸਾ ਜੀ ਦੀ ਵਾਰ' ਦੇ ਕੀਰਤਨ ਹੋ ਰਹੇ ਨੇ। ਉਸ ਕੀਰਤਨ ਦੀ ਆਵਾਜ਼ ਜਦੋਂ ਬੀਬੀ ਦੇ ਕੰਨ ਵਿਚ ਪਈ, ਸਮਝ ਗਈ ਕਿ ਮੇਰੇ ਸਤਿਗੁਰੂ ਪਾਤਿਸ਼ਾਹ ਇਥੇ ਹੀ ਨਿਵਾਸ ਰੱਖਦੇ ਨੇ ਤੇ ਉਨ੍ਹਾਂ ਦੇ ਹਜ਼ੂਰੀ ਕੀਰਤਨੀਆਂ ਵਲੋਂ ਕੀਰਤਨ ਦੀ ਆਵਾਜ਼ ਆ ਰਹੀ ਹੈ ਕਿਉਂਕਿ ਜਾਂਦੇ ਰਹਿੰਦੇ ਸੀ, ਸੋ ਪਛਾਣ ਸੀ ਆਵਾਜ਼ ਦੀ।

ਸੋ ਉਸ ਵੇਲੇ ਕਹਾਰਾਂ ਨੂੰ ਕਹਿਣ ਲੱਗੀ ਕਿ ਦੇਖੋ ਭਾਈ! ਮੈਂ ਹੁਣ ਸਰਵਰੀਆਂ ਦੇ ਘਰ ਚਲੀ ਜਾਣਾ ਹੈ। ਮੁੜ ਕੇ ਗੁਰੂ ਦੇ ਦਰਸ਼ਨ ਹੋਣ ਜਾਂ ਨਾ ਹੋਣ, ਇਹ ਤਾਂ ਵਾਹਿਗੁਰੂ ਜਾਣਦਾ ਹੈ ਤੇ ਮੈਂ ਅੱਜ ਦਰਸ਼ਨ ਕਰਕੇ ਜਾਣਾ ਹੈ। ਸੋ ਤੁਸੀਂ ਮੇਰੀ ਡੋਲੀ ਉਥੇ ਲੈ ਚਲੋ ਜਿਥੇ ਗੁਰੂ ਮਹਾਰਾਜ ਜੀ ਦੇ ਹਜ਼ੂਰ ਦੀਵਾਨ ਲੱਗਿਆ ਹੋਇਆ ਹੈ। ਸੋ ਆਪਣਾ ਕੰਗਣ ਲਾਹਿਆ ਤੇ ਕਹਾਰਾਂ ਨੂੰ ਫੜਾ ਦਿੱਤਾ ਤੇ ਕਹਿਣ ਲੱਗੀ ਕਿ ਲਓ! ਆਹ ਤੁਸੀਂ ਵਰਤ ਲਿਓ ਤੇ ਮੈਨੂੰ ਮਹਾਰਾਜ ਜੀ ਕੋਲ ਲੈ ਚੱਲੋ। ਉਸੇ ਵੇਲੇ ਡੋਲੀ ਦਾ ਰੁਖ ਡਰੌਲੀ ਵੱਲ ਨੂੰ ਕੀਤਾ। ਗਲੀਆਂ ਵਿਚੋਂ ਦੀ ਹੁੰਦੇ ਹੋਏ ਜਿਥੇ ਗੁਰੂ ਮਹਾਰਾਜ ਜੀ ਦਾ ਦੀਵਾਨ ਲੱਗਿਆ ਹੋਇਆ ਸੀ, ਖੁੱਲ੍ਹੀ ਥਾਂ ਤੇ ਉਥੇ ਪਹੁੰਚ ਜਾਂਦੇ ਨੇ। ਜਾ ਕੇ ਡੋਲੀ ਰੱਖ ਦਿੱਤੀ। ਕੁਝ ਚਾਨਣਾ ਜਿਹਾ ਹੋ ਚੁੱਕਿਆ ਸੀ। ਮਹਾਰਾਜ ਜੀ ਦੇ ਧਿਆਨ ਵਿਚ ਆਈ। ਬੀਬੀ ਦੇ ਵਿਆਹੁਲੇ ਕੱਪੜੇ ਪਾਏ ਹੋਏ ਨੇ, ਡੋਲੀ 'ਚੋਂ ਬੀਬੀ ਨਿਕਲੀ ਤੇ ਬੜੇ ਪਿਆਰ ਨਾਲ ਰੋ-ਰੋ ਕੇ ਨਮਸ਼ਕਾਰ ਕੀਤੀ ਤੇ ਯਥਾ ਸਥਾਨ ਦੇਖ ਕੇ ਆਪ ਬੈਠ ਗਈ। ਉਸ ਤੋਂ ਬਾਅਦ 'ਆਸਾ ਜੀ ਦੀ ਵਾਰ' ਦਾ ਕੀਰਤਨ ਸਮਾਪਤ ਹੋਇਆ। ਮਹਾਰਾਜ ਜੀ ਦੀ ਪਹਿਲੀ ਦ੍ਰਿਸ਼ਟੀ ਬੀਬੀ ਤੇ ਪਈ। ਜਦੋਂ ਬੀਬੀ ਨੇ ਦੇਖਿਆ ਕਿ ਮਹਾਰਾਜ ਜੀ ਮੇਰੇ ਵੱਲ ਹੀ ਦੇਖ ਰਹੇ ਨੇ। ਉਸੇ ਵੇਲੇ ਅੱਖਾਂ 'ਚੋਂ ਧਾਰਾਂ ਚੱਲ ਪਈਆਂ ਹੰਝੂਆਂ ਦੀਆਂ। ਮਹਾਰਾਜ ਜੀ ਨੇ ਕੋਲ ਬੁਲਾ ਲਿਆ।

ਕਹਿਣ ਲੱਗੇ, "ਬੇਟਾ! ਸ਼ਗਨਾਂ ਦੇ ਕੱਪੜੇ ਪਾਏ ਹੋਏ ਨੇ। ਇਸ ਤੋਂ ਪ੍ਰਤੀਤ ਦਿੰਦਾ ਹੈ ਕਿ ਤੂੰ ਡੋਲੀ 'ਚ ਬੈਠੀ ਹੈਂ। ਸਾਹਮਣੇ ਜੋ ਡੋਲੀ ਹੈ ਤੂੰ ਸਸੁਰਾਲ ਨੂੰ ਜਾ ਰਹੀ ਹੈ ਤੇ ਐਨੀ ਚਿੰਤਾ ਕਿਸ ਗੱਲ ਦੀ ਹੈ?"

ਕਹਿਣ ਲੱਗੀ, "ਪਾਤਸ਼ਾਹ! ਆਪ ਅੰਤਰਜਾਮੀ ਹੋ, ਸਭ ਜਾਣਦੇ ਹੋ ਜੋ ਕੁਝ ਵੀ ਹੈ। ਆਪ ਤੋਂ ਕੋਈ ਚੀਜ਼ ਭੁੱਲੀ ਹੋਈ ਨਹੀਂ ਹੈ ਪਾਤਸ਼ਾਹ! ਮੇਰਾ ਰਿਸ਼ਤਾ ਮਨਮੁਖਾਂ ਦੇ ਘਰ ਵਿਚ ਹੋ ਗਿਆ, ਸਾਕਤਾਂ ਦੇ ਘਰ ਵਿਚ ਹੋ ਗਿਆ, ਮੇਰੀ ਸਿੱਖੀ ਕਿਵੇਂ ਨਿਭੇਗੀ? ਸੋ ਆਪ ਕਿਰਪਾ ਕਰੋ।"

ਉਸ ਵੇਲੇ ਮਹਾਰਾਜ ਜੀ ਕਹਿਣ ਲੱਗੇ, "ਬੇਟਾ! ਤੇਰੇ ਮੱਥੇ ਦੇ ਲੇਖ ਹੀ ਐਸੇ ਲਿਖੇ ਹੋਏ ਨੇ। ਤੂੰ ਤਾਂ ਦਰਗਾਹ ਤੋਂ ਐਸੇ ਹੀ ਲੇਖ ਲਿਖਾ ਕੇ ਲਿਆਈਂ ਹੈ -

***ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ॥*** ***ਪੰਨਾ - 74***

ਉਸੇ ਵੇਲੇ ਬੀਬੀ ਨੇ ਮਹਾਰਾਜ ਜੀ ਦੇ ਚਰਨ ਫੜ ਲਏ ਤੇ ਕਹਿਣ ਲੱਗੀ, "ਪਾਤਸ਼ਾਹ! ਓਥੇ ਲਿਖਣ ਵਾਲਾ ਕੌਣ ਹੈ? ਤੇ ਇਥੇ ਲਿਖਣ ਵਾਲਾ ਕੌਣ ਹੈ? ਉਥੇ ਵੀ ਤੁਸੀਂ ਹੀ ਹੋ ਤੇ ਇਥੇ ਵੀ ਤੁਸੀਂ ਹੀ ਹੋ। ਮੈਂ ਤਾਂ ਅੱਜ ਤੱਕ ਸੁਣਦੀ ਆਈ ਹਾਂ ਜਦੋਂ ਸਤਿਸੰਗ ਵਿਚ ਆ ਕੇ ਸੀਸ ਨਿਵਾਓ ਸ਼ਰਧਾ ਦੇ ਨਾਲ ਤਾਂ ਜਿਹੜੇ ਮਾੜੇ ਲੇਖ ਨੇ, ਦੁਖ ਦੇਣ ਵਾਲੇ ਲੇਖ ਨੇ ਉਹ ਮਿਟ ਜਾਂਦੇ ਨੇ। ਸਤਿਗੁਰੂ ਸਮਰੱਥ ਹੈ ਲੇਖ ਮੇਟ ਦਿੰਦਾ ਹੈ।"

ਏਸ ਤਰ੍ਹਾਂ ਬੇਨਤੀ ਕਰਦੀ ਹੈ -

***ਧਾਰਨਾ - ਸਤਿਗੁਰ ਜੀ ਮੇਟਦੇ,***
***ਲਿਖੇ ਜੋ ਲੇਖ ਹਰੀ ਨੇ -2, 2.***
***ਲਿਖੇ ਜੋ ਲੇਖ ਹਰੀ ਨੇ -2, 2.***
***ਸਤਿਗੁਰ ਜੀ ਮੇਟਦੇ,.............. -2.***

ਸੋ ਕਹਿਣ ਲੱਗੀ ਕਿ ਪਾਤਸ਼ਾਹ! ਆਪ ਦਾ ਤਾਂ ਫੁਰਮਾਨ ਹੈ ਕਿ -

***ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ॥***
***ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ॥*** ***ਪੰਨਾ - 1252***

ਆਪ ਤਾਂ ਸਮਰੱਥ ਗੁਰੂ ਪ੍ਰਮੇਸ਼ਰ ਹੋ। ਆਪ ਨੇ ਤਾਂ ਆਪਣੇ ਸੰਤਾਂ ਵਿਚ ਇਹ ਤਾਕਤ ਬਖਸ਼ੀ ਹੋਈ ਹੈ ਕਿ ਉਹ ਮੱਥੇ ਦੇ ਲੇਖ ਮੇਟ ਦਿਆ ਕਰਦੇ ਨੇ। ਆਪ ਕਿਰਪਾ ਕਰ ਦਿਓ ਜੇ ਉਥੇ ਗਲਤ ਲਿਖੇ ਗਏ ਤਾਂ ਇਥੇ ਸਿੱਧੇ ਕਰ ਦਿਓ।

***ਅਪੁਸਟ ਬਾਤ ਤੇ ਭਈ ਸੀਧਰੀ ਦੂਤ ਦੁਸਟ ਸਜਨਈ॥*** ***ਪੰਨਾ - 402***

ਪੁੱਠੀਆਂ ਗੱਲਾਂ ਸਿੱਧੀਆਂ ਹੋ ਜਾਂਦੀਆਂ ਨੇ ਜਦੋਂ ਗੁਰੂ ਦੀ ਕਿਰਪਾ ਹੋ ਜਾਵੇ। ਸੋ ਬੇਨਤੀ ਸੁਣੀ ਮਹਾਰਾਜ ਜੀ ਗੰਭੀਰ ਹੋ ਗਏ ਤੇ ਫੁਰਮਾਉਣ ਲੱਗੇ -

***ਸ੍ਰੀ ਮੁਖ ਤੇ ਅੰਮ੍ਰਿਤ ਸਮ ਕਹਜੋ।***
***'ਤੇਰੋ ਲੇਖ ਇਸੀ ਬਿਧਿ ਲਹਜੋ।***
***ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ- 3127***

ਬੇਟਾ! ਤੇਰਾ ਲੇਖ ਇਸੇ ਤਰ੍ਹਾਂ ਦਾ ਸੀ।

***ਚਲਿ ਆਈ ਸਤਿ ਸੰਗਤਿ ਸ਼ਰਨੀ।***
***ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ- 3127***

ਹੁਣ ਤੂੰ ਸੰਗਤ ਦੀ ਸ਼ਰਨ ਵਿਚ ਆ ਗਈ। ਸੰਗਤ ਦੀ ਸ਼ਰਨ ਵਿਚ ਜਿਹੜਾ ਵੀ ਆਉਂਦਾ ਹੈ ਉਸ ਦੇ ਮਾੜੇ ਲੇਖ ਮਿਟਣੇ ਸ਼ੁਰੂ ਹੋ ਜਾਂਦੇ ਨੇ।

***ਲਿਖਹਿਂ ਲੇਖ ਅਬਿ ਜਿਉਂ ਸ਼ੁਭ ਕਰਨੀ।***
***ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ- 3127***

ਹੁਣ ਤੇਰੇ ਲੇਖ ਮਿਟ ਗਏ ਤੇ ਸ਼ੁਭ ਹੋ ਗਏ।



Sri Satguru Jagjit Singh Ji eLibrary NamdhariElibrary@gmail.com

*ਸਿੱਖੀ ਦਾਨ ਦੀਨਿ ਹਮ ਤੋਹੀ।*

***ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ- 3127***

ਤੈਨੂੰ ਅਸੀਂ ਸਿੱਖੀ ਦਾ ਦਾਨ ਦੇ ਦਿੱਤਾ।

*ਅਧਿਕ ਸਿੱਖ ਸੁਤ ਤੇਰੋ ਹੋਹੀ।*

***ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ- 3127***

ਤੇਰੇ ਘਰ ਦੇ ਅੰਦਰ ਬਹੁਤ ਸਿੱਖੀ ਹੋਏਗੀ।

*ਪਤਿ ਭੀ ਸਿੱਖ ਹੋਇ ਹੈ ਭਲੇ।*
*ਗੁਰ ਸਿੱਖੀ ਕੇ ਮਾਰਗ ਚਲੇ।*

***ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ- 3127***

ਜਾਹ! ਤੇਰਾ ਪਤੀ ਵੀ ਸਿੱਖ ਹੋਏਗਾ ਤੇ ਗੁਰਸਿੱਖੀ ਦੇ ਮਾਰਗ ਚਲੇਗਾ। ਏਨੇ ਨੂੰ ਬਰਾਤ ਵਾਲਿਆਂ ਨੇ ਦੇਖਿਆ ਕਿ ਪਿਛੇ ਡੋਲੀ ਨਹੀਂ ਆ ਰਹੀ, ਕਿਥੇ ਚਲੀ ਗਈ ਤੇ ਭਾਈ ਸਾਧੂ ਤੁਰਿਆ ਹੀ ਜਾਂਦਾ ਹੈ। ਪਿਛੇ ਨਹੀਂ ਦੇਖਿਆ ਬਰਾਤ ਰੁਕੀ ਪਈ ਹੈ, ਆਪ ਘਰ ਪਹੁੰਚ ਗਿਆ। ਉਨ੍ਹਾਂ ਨੇ ਪੁਛਿਆ ਕਿ ਡੋਲੀ?

ਕਹਿੰਦਾ, "ਪਿਛੇ ਆ ਰਹੀ ਸੀ।"

ਕਹਿੰਦੇ, "ਕਿਥੇ ਹੈ ਦਿਖਾ ਤਾਂ?"

ਥੋੜ੍ਹਾ ਦਿਨ ਚੜ੍ਹ ਗਿਆ। ਉਸ ਵੇਲੇ ਕਹਿੰਦੇ ਜਾਹ! ਘੋੜਾ ਨਠਾ ਕੇ ਦੇਖ ਕਿਥੇ ਹੈ? ਘੋੜਾ ਨਠਾਇਆ ਤਾਂ ਕਿਤੇ ਨਜ਼ਰ ਨਹੀਂ ਆਉਂਦੀ। ਪਿੰਡ ਵਿਚ ਜਦੋਂ ਪਹੁੰਚਿਆ ਤਾਂ ਉਥੇ ਪਤਾ ਲੱਗਿਆ ਕਿ ਏਧਰ ਗੁਰੂ ਦਾ ਦਰਬਾਰ ਲੱਗਿਆ ਹੋਇਆ ਹੈ, ਹਰੀ ਦਾ ਜਸ ਹੋ ਰਿਹਾ ਹੈ ਉਥੇ ਹੈ ਡੋਲੀ। ਏਧਰ ਗੁਰੂ ਮਹਾਰਾਜ ਜੀ ਬਖਸ਼ਿਸ਼ ਕਰ ਰਹੇ ਨੇ ਤੇ ਏਧਰ ਇਹ ਵੀ ਆ ਗਿਆ ਤੇ ਦੇਖਦੀਸਾਰ ਤਰਕ ਨਾ ਕਰ ਸਕਿਆ ਤੇ ਸੀਸ ਨਿਵਾਉਣ ਦਾ ਅੰਦਰ ਉਤਸ਼ਾਹ ਪੈਦਾ ਹੋ ਗਿਆ, ਘੋੜੇ ਤੋਂ ਉਤਰਿਆ ਤੇ ਬੰਨ੍ਹ ਦਿੱਤਾ ਘੋੜੇ ਨੂੰ ਤੇ ਜਾ ਕੇ ਗੁਰੂ ਮਹਾਰਾਜ ਜੀ ਦੇ ਹਜ਼ੂਰ ਮਸਤਕ ਨਿਵਾ ਦਿੱਤਾ। ਗੁਰੂ ਮਹਾਰਾਜ ਜੀ ਨੇ ਸੀਸ ਤੇ ਹੱਥ ਰੱਖ ਦਿੱਤਾ। ਹੱਥ ਰੱਖਣ ਦੀ ਦੇਰ ਸੀ ਉਸੇ ਵੇਲੇ ਜਿਹੜੇ ਪੁੱਠੇ ਲੇਖ ਸੀ ਸਾਰੇ ਬਦਲ ਗਏ।

ਕਹਿਣ ਲੱਗੇ, "ਬੇਟਾ! ਇਹ ਬੇਟੀ ਹੈ ਸਾਡੀ, ਗੁਰਸਿੱਖੀ ਦੇ ਵਿਚ ਪਲੀ ਹੈ। ਤੂੰ ਹੁਣ ਗੁਰਸਿੱਖੀ ਧਾਰਨ ਕਰ ਤੇ ਅੱਜ ਤੋਂ ਬਾਅਦ ਓਸ ਮੁਕਾਮ ਨੂੰ ਮੱਥਾ ਨਹੀਂ ਟੇਕਣਾ ਤੇ ਜੂਠਾ ਰੋਟ ਨਹੀਂ ਖਾਣਾ। ਹਿੰਦੂ ਜਾਤ ਹੈ ਤੇਰੀ ਤੇ ਐਨੀ ਸੁੱਚੀ ਜਾਤ ਹੁੰਦੇ ਹੋਏ ਫੇਰ ਕਿਹੜੇ ਕੰਮ ਵਿਚ ਪੈ ਗਿਆ ਤੂੰ।"

ਸੋ ਇਸ ਤੋਂ ਬਾਅਦ ਆਪ ਜੀ ਨੇ ਕਿਰਪਾ ਕੀਤੀ, ਅਸ਼ੀਰਵਾਦ ਦਿੱਤੀ, ਅਸੀਸ ਦਿੱਤੀ ਤੇ ਓਸੇ ਵੇਲੇ ਉਹ ਡੋਲੀ ਲੈ ਕੇ ਚਲੇ ਜਾਂਦੇ ਨੇ। ਜਦੋਂ ਘਰ ਪਹੁੰਚੇ ਤਾਂ ਤੇਲ ਚੋਇਆ, ਪਾਣੀ ਲਈ ਖੜ੍ਹੇ ਨੇ। ਬੜੇ ਸ਼ਗਨ ਕੀਤੇ ਤੇ ਪਹਿਲਾ ਹੀ ਕੰਮ ਇਹ ਕਰਿਆ ਕਿ ਡੋਲੀ ਉਤਰਦੀ ਨੂੰ ਪਹਿਲਾਂ ਪੀਰ ਦੇ ਮੁਕਾਮ ਤੇ ਮੱਥਾ ਟਿਕਾਇਆ ਜਾਵੇ ਜੋ ਘਰ ਵਿਚ ਬਣਾਇਆ ਹੋਇਆ ਸੀ। ਮੁਖੀ ਸੀ ਓਸ ਸਾਰੀ ਸੰਗਤ ਦੇ ਤੇ ਜਦੋਂ ਉਥੇ ਲੈ ਕੇ ਗਏ ਤਾਂ ਕਹਿਣ ਲੱਗੇ ਕਿ ਬੀਬਾ! ਇਥੇ ਮੱਥਾ ਟੇਕ। ਭਾਈ ਸਾਧੂ ਨੂੰ ਵੀ ਕਿਹਾ ਕਿ ਤੂੰ ਮੱਥਾ ਟੇਕਦਾ ਕਿਉਂ ਨਹੀਂ, ਤੂੰ ਵਿਆਹ ਕਰਾ ਕੇ ਆਇਆ ਹੈਂ, ਪੀਰ ਨਰਾਜ਼ ਹੋ ਜਾਏਗਾ।

ਕਹਿੰਦਾ, "ਮੈਂ! ਮੈਂ ਜਿਥੇ ਮੱਥਾ ਟੇਕਣਾ ਸੀ ਟੇਕ ਦਿੱਤਾ। ਹੁਣ ਮੈਂ ਇਥੇ ਮੱਥਾ ਨਹੀਂ ਟੇਕਣਾ।"

ਲੱਤ ਮਾਰੀ ਪੀਰ ਦੇ। ਲੋਕ ਕਹਿੰਦੇ ਓ ਲੋਹੜਾ ਆ ਗਿਆ। ਪੀਰ ਨਰਾਜ਼ ਹੋ ਜਾਏਗਾ, ਸਾਰਾ ਪਿੰਡ ਗਰਕ ਹੋ ਜਾਏਗਾ। ਇਸ ਨੇ ਇਹ ਕੀ ਕਰਿਆ? ਬੜਾ ਸਮਝਾਉਂਦੇ ਨੇ।

ਕਹਿੰਦਾ, "ਨਾ, ਨਹੀਂ ਟੇਕਣਾ। ਮੈਂ ਜਿਥੇ ਟੇਕਣਾ ਸੀ ਟੇਕ ਦਿੱਤਾ। ਹੁਣ ਮੇਰਾ ਮੱਥਾ ਹੋਰ ਥਾਂ ਨਹੀਂ ਨਿਵਣਾ, ਜਿਥੇ ਨਿਵਣਾ ਸੀ ਨਿਵ ਗਿਆ।"

ਸਿੱਖੀ ਆ ਗਈ ਘਰ ਦੇ ਅੰਦਰ। ਸੋ ਮਹਾਰਾਜ ਜੀ ਨੇ ਵਰ ਦਿੱਤਾ ਕਿ ਤੁਹਾਡੇ ਘਰ ਇਕ ਬਹੁਤ ਬੰਦਗੀ ਵਾਲਾ ਪੁੱਤਰ ਪੈਦਾ ਹੋਏਗਾ, ਜਾਓ ਬਖਸ਼ਿਸ਼ਾਂ ਗੁਰੂ ਨਾਨਕ ਸਾਹਿਬ ਦੀਆਂ। ਘਰ ਵਾਲੇ ਨਰਾਜ਼ ਹੋ ਰਹੇ ਨੇ, ਭਾਈਚਾਰਾ ਨਰਾਜ਼ ਹੋ ਰਿਹਾ ਹੈ ਪਰ ਕਿਸੇ ਦੀ ਪਰਵਾਹ ਨਹੀਂ ਕੀਤੀ। ਸਮਾਂ ਬੀਤਦਾ ਗਿਆ, ਸਿੱਖੀ ਆ ਗਈ। ਬਾਣੀ ਦਾ ਪਾਠ ਹੋਣਾ ਸ਼ੁਰੂ ਹੋ ਗਿਆ। ਛੇ ਮਹੀਨੇ ਤੋਂ ਬਾਅਦ ਕਿਰਤ ਕਮਾਈ ਕਰਕੇ ਗੁਰੂ ਦੇ ਦਰਸ਼ਨ ਕਰਨ ਜਾਂਦੇ ਨੇ, ਜਾ ਕੇ ਦਸਵੰਧ ਦਿੰਦੇ ਨੇ। ਵਾਪਸ ਆ ਜਾਂਦੇ ਨੇ ਗੁਰੂ ਦੀ ਸਿਖਿਆ ਲੈ ਕੇ, ਕਮਾਈ ਕਰਦੇ ਨੇ, ਬੰਦਗੀ ਕਰਦੇ ਨੇ। ਅੰਮ੍ਰਿਤ ਵੇਲੇ ਜਾਗਦੇ ਨੇ -

***ਗੁਰ ਸਤਿਗੁਰ ਕਾ ਜੋ ਸਿਖੁ ਅਖਾਏ***
***ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥***
***ਉਦਮੁ ਕਰੇ ਭਲਕੇ ਪਰਭਾਤੀ***
***ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ॥ ਪੰਨਾ - 305***

ਸੋ ਪੂਰਾ ਗੁਰਸਿੱਖੀ ਦਾ ਰੰਗ ਲੱਗ ਗਿਆ ਤੇ ਗ੍ਰਿਹ ਬਹੁਤ ਸੁੰਦਰ ਬੱਚਾ ਹੋਇਆ। ਮਹਾਰਾਜ ਜੀ ਕੋਲ ਲੈ ਗਏ ਸਾਲ ਬਾਅਦ ਤੇ ਬੇਨਤੀ ਕੀਤੀ ਕਿ ਪਾਤਸ਼ਾਹ! ਇਕ ਸਾਲ ਦਾ ਹੋ ਗਿਆ, ਨਾਮ ਰੱਖੋ।

ਮਹਾਰਾਜ ਜੀ ਕਹਿਣ ਲੱਗੇ, "ਬੜਾ ਰੂਪਵੰਤ ਹੈ ਇਹ ਤਾਂ, ਇਸ ਦਾ ਨਾਮ ਹੀ ਰੂਪ ਚੰਦ ਰੱਖ ਦਿਓ। ਇਹ ਵੱਡਾ ਗੁਰਸਿੱਖ ਹੋਏਗਾ।"

ਸੋ ਹੌਲੀ-ਹੌਲੀ ਬੱਚੇ ਦੀ ਪਰਵ੍ਰਿਸ਼ ਹੋਈ, ਵੱਡਾ ਹੋ ਗਿਆ। ਬਾਣੀ ਦੇ ਨਾਲ ਜੁੜਿਆ ਰਿਹਾ, ਗੁਰੂ ਦੇ ਦਰਸ਼ਨ ਕਰਦਾ ਹੈ, ਗੁਰੂ ਦੇ ਨਾਲ ਪਿਆਰ ਪੈ ਗਿਆ ਸਾਰੇ ਪਰਿਵਾਰ ਦਾ। ਬੱਚੀ ਨੂੰ ਤਾਂ ਪਹਿਲਾਂ ਹੀ ਸੀ, ਹੁਣ ਇਨ੍ਹਾਂ ਨੂੰ ਵੀ ਪਿਆਰ ਹੋ ਗਿਆ। ਅੱਜ ਜੇਠ ਹਾੜ ਦਾ ਮਹੀਨਾ ਹੈ ਲਕੜੀਆਂ ਵੱਢਣ ਵਾਸਤੇ ਜੰਗਲ ਵਿਚ ਜਾਂਦੇ ਨੇ। ਪਿਤਾ ਨੇ ਕਿਹਾ 'ਕੂੰਨੇ' ਦੇ ਵਿਚ ਪਾਣੀ ਲੈ ਚੱਲ। ਉਥੇ ਨੇੜੇ-ਤੇੜੇ ਕਿਤੇ ਪਾਣੀ ਨਹੀਂ ਹੈ। ਮਿੱਸੇ ਪ੍ਰਸ਼ਾਦੇ ਛੱਕ ਲਏ ਤੇ ਪਿਆਸ ਆਪਾਂ ਨੂੰ ਲੱਗਣੀ ਹੈ, ਸੋ ਕੂੰਨਾ ਭਰ ਕੇ ਲੈ ਚੱਲ।



Sri Satguru Jagjit Singh Ji eLibrary NamdhariElibrary@gmail.com

ਕੂੰਨ੍ਹਾ ਭਰ ਕੇ ਲੈ ਗਏ ਤੇ ਅੱਗੇ ਜਾ ਕੇ ਦਰਖਤ ਦੇ ਨਾਲ ਟੰਗ ਦਿੱਤਾ ਤੇ ਆਪ ਲੱਕੜਾਂ ਵੱਢਣ ਲੱਗ ਗਏ। ਜਦੋਂ ਨੌ ਕੁ ਵਜੇ ਤਾਂ ਪਿਆਸ ਨੇ ਚੰਗਾ ਜ਼ੋਰ ਪਾਇਆ। ਭਾਈ ਸਾਧੂ ਨੇ ਆਪਣੇ ਪੁੱਤਰ ਰੂਪ ਚੰਦ ਨੂੰ ਕਿਹਾ ਕਿ ਬੇਟਾ ਰੂਪੇ! ਜਾਹ ਪਾਣੀ ਲਿਆ, ਪਿਆਸ ਬਹੁਤ ਲੱਗੀ ਹੋਈ ਹੈ। ਉਹ ਗਿਆ ਤੇ ਜਦੋਂ ਪਾਣੀ ਨੂੰ ਜਾ ਕੇ ਹੱਥ ਲਾਇਆ ਕਿਉਂਕਿ ਹਰ ਵਕਤ ਗੁਰੂ ਦੀ ਹਾਜ਼ਰੀ ਵਿਚ ਰਹਿੰਦੇ ਸੀ। ਜੇ ਕੰਮ ਵੀ ਕਰਦੇ ਨੇ ਤਾਂ ਚਿੱਤ ਗੁਰੂ ਵੱਲ ਰਹਿੰਦਾ ਸੀ। ਇਹ ਨਹੀਂ ਕਿ ਕੰਮ ਵਿਚ ਭੁੱਲ ਜਾਓ। ਕੰਮ ਕਰੋ ਕੰਮ ਤੋਂ ਗੁਰੂ ਨੇ ਨਹੀਂ ਹਟਾਇਆ ਪਰ ਜਿਹੜੀ ਚੀਜ਼ ਤੋਂ ਹਟਾਇਆ ਹੈ ਉਹ ਇਹ ਹੈ ਕਿ ਕੰਮ ਦੇ ਵਿਚ ਰੁਲੋ ਨਾ, ਜੇ ਰੁਲਦੇ ਹਾਂ ਤਾਂ ਧਿਰਕਾਰ ਹੈ ਉਸ ਕੰਮ ਨੂੰ ਜਿਸ ਦੇ ਵਿਚ ਗੁਰੂ ਭੁੱਲ ਜਾਵੇ। ਗੁਰੂ ਨੂੰ ਯਾਦ ਰੱਖਣਾ ਹੈ। ਗੁਰੂ ਦੀ ਯਾਦ ਰੱਖਣੀ ਕੋਈ ਔਖੀ ਨਹੀਂ ਏਸ ਤਰ੍ਹਾਂ ਨਾਲ ਫੁਰਮਾਨ ਕਰਦੇ ਨੇ-

***ਧਾਰਨਾ - ਚਿੱਤ ਹਰੀ ਦੇ ਨਾਮ ਨਾਲ ਲਾਈਏ,***
***ਹੱਥੀਂ ਪੈਰੀਂ ਕੰਮ ਕਰੀਏ -2, 2.***
***ਪਿਆਰੇ ਜੀ! ਹੱਥੀਂ ਪੈਰੀਂ ਕੰਮ ਕਰੀਏ - 2, 2.***
***ਚਿੱਤ ਹਰੀ ਦੇ ਨਾਮ ਨਾਲ ਲਾਈਏ,.... -2.***

***ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਾਲਿ॥***
***ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥ ਪੰਨਾ - 1375***

ਕੰਮ ਪਿਆਰ ਵਿਚ ਰੁਕਾਵਟ ਪੈਦਾ ਨਹੀਂ ਕਰਦੇ। ਪਿਆਰ ਵਾਲਾ ਬੰਦਾ ਤਾਂ ਦੁੱਗਣਾ ਕੰਮ ਕਰਦਾ ਹੈ ਕਿਉਂਕਿ ਉਸ ਦੇ ਅੰਦਰ ਖੇੜਾ ਹੁੰਦਾ ਹੈ, ਮੁਰਝਾਹਟ ਨਹੀਂ ਹੁੰਦੀ। ਉਸ ਦੇ ਚਿਹਰੇ ਦੇ ਉਤੇ ਖੁਸ਼ੀ ਝਲਕਦੀ ਹੈ, ਹਸੂੰ-ਹਸੂੰ ਚਿਹਰਾ ਕਰਦਾ ਹੈ। ਬੈਰਾਗੀ ਦੇ ਅੰਦਰ ਹੁੰਦੀ ਹੈ ਝੁੰਜਲਾਹਟ। ਵੈਰਾਗ ਜਿਸ ਨੂੰ ਲਗਦਾ ਹੈ, ਵੈਰਾਗ ਪਹਿਲਾ ਦਰਜਾ ਹੁੰਦਾ ਹੈ। ਪ੍ਰੇਮ ਆਖਰੀ ਦਰਜਾ ਹੁੰਦਾ ਹੈ। ਪ੍ਰੇਮੀ ਦਾ ਤਾਂ ਪੈਰ ਨਹੀਂ ਲਗਦਾ, ਲੂੰ-ਲੂੰ ਦੇ ਵਿਚ ਝਰਨਾਟਾਂ ਛਿੜਕਦੀਆਂ ਨੇ, ਵੱਧ ਕੰਮ ਕਰਦਾ ਹੈ, ਦੌੜਿਆ ਹੀ ਫਿਰਦਾ ਹੈ। ਸੋ ਇਸ ਤਰ੍ਹਾਂ ਕੰਮ ਕਰ ਰਹੇ ਨੇ। ਕੰਮ ਕਰਦਿਆਂ ਨੂੰ ਪਿਆਸ ਲਗਦੀ ਹੈ। ਪੁੱਤਰ ਨੂੰ ਕਿਹਾ ਕਿ ਬੇਟਾ! ਪਿਆਸ ਬੜੀ ਲੱਗੀ ਹੈ। ਜਲ ਨੂੰ ਜਾ ਕੇ ਛੂੰਹਦਾ ਹੈ। ਹੱਥ ਲਾਇਆ ਤਾਂ ਐਨਾ ਠੰਢਾ ਪਾਣੀ। ਗੁਰੂ ਤਾਂ ਪਹਿਲਾਂ ਹੀ ਹਿਰਦੇ ਦੇ ਅੰਦਰ ਹੈ। ਕਹਿਣ ਲੱਗਿਆ ਕਿ ਇਹ ਪਾਣੀ ਤਾਂ ਸਾਡੇ ਪੀਣ ਵਾਲਾ ਨਹੀਂ ਹੈ, ਇਹ ਤਾਂ ਮੇਰੇ ਸਤਿਗੁਰੂ ਦੇ ਪੀਣ ਵਾਲਾ ਹੈ। ਓਵੇਂ-ਜਿਵੇਂ ਹੱਥ ਲਾ ਕੇ ਵਾਪਸ ਆ ਗਏ ਸਾਧ ਸੰਗਤ ਜੀ! ਪਿਆਰ ਦੀ ਰੀਤ ਜੋ ਹੈ ਉਹ ਨਿਆਰੀ ਹੋਇਆ ਕਰਦੀ ਹੈ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਜੇ ਪਿਆਰ ਕਰਨਾ ਨਹੀਂ ਆਉਂਦਾ ਤਾਂ ਸਿੱਖ ਲੈ ਇਨ੍ਹਾਂ ਚੀਜ਼ਾਂ ਤੋਂ, ਏਸ ਤਰ੍ਹਾਂ ਫੁਰਮਾਨ ਕਰਦੇ ਨੇ -

***ਧਾਰਨਾ - ਸਬਕ ਪ੍ਰੇਮ ਦਾ,***
***ਪੜ੍ਹ ਲੈ ਪਤੰਗੇ ਕੋਲੋਂ -2, 2.***
***ਪੜ੍ਹ ਲੈ ਪਤੰਗੇ ਕੋਲੋਂ -2, 2.***
***ਸਬਕ ਪ੍ਰੇਮ ਦਾ, ............. -2.***

***ਦਰਸਨੁ ਦੇਖਿ ਪਤੰਗ ਜਿਉ ਜੋਤੀ ਜੋਤਿ ਸਮਾਵੈ।***
***ਸਬਦ ਸੁਰਤਿ ਲਿਵ ਮਿਰਗ ਜਿਉ ਅਨਹਦ ਲਿਵ ਲਾਵੈ।***
***ਸਾਧ ਸੰਗਤਿ ਵਿਚਿ ਮੀਨੁ ਹੋਇ ਗੁਰਮਤਿ ਸੁਖ ਪਾਵੈ।***
***ਚਰਣ ਕਵਲ ਚਿਤਿ ਭਵਰੁ ਹੋਇ ਸੁਖ ਰੈਣਿ ਵਿਹਾਵੈ।***
***ਗੁਰ ਉਪਦੇਸੁ ਨ ਵਿਸਰੈ ਬਾਬੀਹਾ ਧਿਆਵੈ।***
***ਪੀਰ ਮੁਰੀਦਾਂ ਪਿਰਹੜੀ ਦੂਬਿਧਾ ਨ ਸੁਖਾਵੈ॥***

***ਭਾਈ ਗੁਰਦਾਸ ਜੀ ਦੀ ਵਾਰ 27/14***

ਕਹਿੰਦੇ ਜੇ ਪਿਆਰ ਕਰਨ ਦਾ ਸਬਕ ਸਿਖਣਾ ਹੈ ਤਾਂ ਸਿਖ ਲੈ ਕਿ -

***ਦਰਸਨੁ ਦੇਖਿ ਪਤੰਗ ਜਿਉ ਜੋਤੀ ਜੋਤਿ ਸਮਾਵੈ॥ ਭਾਈ ਗੁਰਦਾਸ ਜੀ ਦੀ ਵਾਰ 27/14***

ਅਸੀਂ ਵੀ ਦਰਸ਼ਨ ਕਰਦੇ ਹਾਂ ਗੁਰੂ ਦਾ, ਜੋਤ ਦੇ ਵਿਚ ਤਾਂ ਕੀ ਸਮਾਉਣਾ ਹੈ ਅਸੀਂ ਤਾਂ ਮਾਮੂਲੀ ਹੁਕਮ ਵੀ ਨਹੀਂ ਮੰਨਦੇ ਉਨ੍ਹਾਂ ਦੇ। ਪਤੰਗਾ ਕਹਿੰਦੇ ਦੇਰ ਨਹੀਂ ਲਾਉਂਦਾ ਇਕ ਦਮ ਲੋਅ ਦੇ ਵਿਚ ਸਮਾਅ ਜਾਂਦਾ ਹੈ। ਗੁਰੂ ਦੀ ਗੋਦ ਵਿਚ ਸਮਾਅ ਜਾਂਦਾ ਹੈ ਤੇ ਆਪਣੀ ਮਨਮਤਿ ਛੱਡ ਦਿੰਦਾ ਹੈ। ਕੋਈ ਫੁਰਨਾ, ਕੋਈ ਤਰਕ ਨਹੀਂ ਰੱਖਦਾ। ਕਹਿੰਦੇ ਜੇ ਪਿਆਰ ਕਰਨਾ ਹੈ ਗੁਰੂ ਦੇ ਨਾਲ ਫੇਰ ਛੱਡ ਦੇ ਆਪਣੇ ਫੁਰਨੇ ਤੇ ਗੁਰੂ ਦੀ ਮਤਿ ਦੇ ਵਿਚ ਸਮਾਅ ਜਾਹ-

***ਸਬਦ ਸੁਰਤਿ ਲਿਵ ਮਿਰਗ ਜਿਉ...........॥***
***ਭਾਈ ਗੁਰਦਾਸ ਜੀ ਦੀ ਵਾਰ 27/14***

ਜੇ ਬੈਠਦਾ ਹੈ, ਸ਼ਬਦ-ਸੁਰਤਿ ਨਾਮ ਜਪਣ ਲਗਦਾ ਹੈ, ਫੇਰ ਕਹਿੰਦਾ ਹੈ ਕਿ ਮੇਰਾ ਮਨ ਨਹੀਂ ਟਿਕਦਾ, ਦੌੜਦਾ ਹੈ ਭੱਜਦਾ ਹੈ। ਤੂੰ ਤਾਂ ਅਜੇ ਸਿਖਿਆ ਹੀ ਨਹੀਂ, ਪੜ੍ਹ ਲੈ ਮਿਰਗ ਤੋਂ। ਜਦੋਂ ਇਕ ਵਾਰੀ ਉਸ ਨੂੰ ਅਵਾਜ਼ ਸੁਣ ਗਈ 'ਘੰਡੇਹੇੜੇ' ਦੀ ਫੇਰ ਸਾਰੇ ਫੁਰਨੇ ਛੱਡ ਦਿੰਦਾ ਹੈ। ਨਹੀਂ ਦੇਖਦਾ ਕਿ ਅੱਗੇ ਸ਼ਿਕਾਰੀ ਖੜ੍ਹੇ ਨੇ ਜਾਂ ਅੱਗੇ ਕੁੱਤੇ ਖੜ੍ਹੇ ਨੇ, ਮੈਨੂੰ ਫੜ ਲੈਣਗੇ ਸਿੱਧਾ ਹੀ ਉਸ ਦੇ ਵਿਚ ਲਿਵਲੀਨ ਹੋ ਕੇ ਪਹੁੰਚ ਜਾਇਆ ਕਰਦਾ ਹੈ। ਇਸੇ ਤਰ੍ਹਾਂ ਜੇ ਤੂੰ ਬੰਦਗੀ ਕਰਦਾ ਹੈ ਪ੍ਰੇਮੀਆ! ਨਾਮ ਜਪਦਾ ਹੈਂ, ਆਪਣੇ ਪਿਆਰੇ ਨੂੰ ਪਿਆਰ ਕਰਦਾ ਹੈਂ ਫੇਰ ਮਿਰਗ ਵਾਂਗ ਕਰ। ਇਕ ਵਾਰੀ ਉਸ ਦਾ ਧਿਆਨ ਆ ਗਿਆ ਫੇਰ ਨਾ ਕੋਈ ਹੋਰ ਫੁਰਨਾ ਆਵੇ -

***ਸਬਦ ਸੁਰਤਿ ਲਿਵ ਮਿਰਗ ਜਿਉ ਅਨਹਦ ਲਿਵ***



Sri Satguru Jagjit Singh Ji eLibrary NamdhariElibrary@gmail.com

***ਲਾਵੈ॥ ਭਾਈ ਗੁਰਦਾਸ ਜੀ ਦੀ ਵਾਰ 27/14***

ਨਾਮ ਦੀ ਧੁਨ ਵਿਚ ਲਿਵ ਲਾ ਲੈ ਫੇਰ, ਫੇਰ ਨਾ ਆਪਣੀ ਸੁਰਤ ਨੂੰ ਕੱਢ।

***ਸਾਧ ਸੰਗਤਿ ਵਿਚਿ ਮੀਨੁ ਹੋਇ............॥***
***ਭਾਈ ਗੁਰਦਾਸ ਜੀ ਦੀ ਵਾਰ 27/14***

ਸੰਗਤ ਵਿਚ ਬੈਠਾ ਹੈ ਤਾਂ ਮੱਛੀ ਵਾਂਗ ਹੋ ਜਾਹ, ਜੇ ਵਿਛੜ ਗਿਆ, ਉਠ ਗਿਆ, ਏਧਰ-ਓਧਰ ਨੂੰ ਝਾਕ ਲਿਆ-

***ਜਿਉ ਮਛੁਲੀ ਬਿਨ ਪਾਣੀਐ ਕਿਉ ਜੀਵਣੁ ਪਾਵੈ॥ ਪੰਨਾ - 708***

ਮੇਰੀ ਮੌਤ ਹੋ ਜਾਏਗੀ, ਲੀਨ ਹੋ ਜਾਹ ਸੰਗਤ ਦੇ ਅੰਦਰ, ਸੰਗਤ ਨੂੰ ਨਾ ਛੱਡ। ਮਹਾਰਾਜ ਜੀ ਸੁਖ ਆਸਣ ਹੋ ਜਾਣਗੇ, ਅਰਦਾਸ ਹੋ ਜਾਏਗੀ ਫੇਰ ਜਾਓ ਭਾਈ। ਪਹਿਲਾਂ ਹੀ ਨਾ ਤੁਰ ਪਉ, ਘੜੀਆਂ ਨਾ ਦੇਖੋ, ਜੇ ਪਿਆਰ ਕਰਨਾ ਹੈ ਤਾਂ ਮੱਛੀ ਵਾਂਗ ਕਰੋ ਸਤਿਸੰਗ ਨੂੰ -

***ਸਾਧ ਸੰਗਤਿ ਵਿਚ ਮੀਨ ਹੋਇ ਗੁਰਮਤਿ ਸੁਖ ਪਾਵੈ॥***
***ਚਰਣ ਕਮਲ ਚਿਤਿ ਭਵਰੁ ਹੋਇ.............॥***

***ਭਾਈ ਗੁਰਦਾਸ ਜੀ ਦੀ ਵਾਰ 27/14***

ਤੇ ਭੰਵਰੇ ਵਾਂਗ ਚਰਨਾਂ ਦਾ ਧਿਆਨ ਧਰ-

***ਗੁਰ ਕੀ ਮੂਰਤਿ ਮਨ ਮਹਿ ਧਿਆਨੁ॥***
***ਪੰਨਾ - 864***

ਜਿਵੇਂ ਭੰਵਰੇ ਨੇ ਧਿਆਨ ਧਰਿਆ ਹੋਇਆ ਹੈ ਏਸ ਤਰ੍ਹਾਂ ਧਿਆਨ ਧਰ -

................ ***ਸੁਖ ਰੈਣਿ ਵਿਹਾਵੈ॥***
***ਭਾਈ ਗੁਰਦਾਸ ਜੀ ਦੀ ਵਾਰ 27/14***

ਸਾਰੀ ਰਾਤ ਉਸ ਦੇ ਵਿਚ ਹੀ ਰਹਿੰਦਾ ਹੈ।

***ਗੁਰ ਉਪਦੇਸੁ ਨ ਵਿਸਰੈ ਬਾਬੀਹਾ ਧਿਆਵੈ।***

***ਭਾਈ ਗੁਰਦਾਸ ਜੀ ਦੀ ਵਾਰ 27/14***

ਬੱਦਲ ਨੂੰ ਦੇਖ ਲੈਂਦਾ ਹੈ ਪਿਰਹੁੰ-ਪਿਰਹੁੰ ਦਿਨ ਰਾਤ ਕਰੀਂ ਜਾਂਦਾ ਹੈ। ਕਹਿੰਦੇ ਐਸ ਤਰ੍ਹਾਂ ਧਿਆਨ ਧਰ, ਗੁਰੂ ਦੇ ਉਪਦੇਸ਼ ਨੂੰ ਵਿਸਰ ਨਾ, ਓਸ ਨੂੰ ਭੁਲਿਆ ਹੀ ਰਹਿੰਦਾ ਹੈ -

***ਪੀਰ ਮੁਰੀਦਾਂ ਪਿਰਹੜੀ ਦੁਬਿਧਾ ਨ ਸਖਾਵੈ॥***
***ਭਾਈ ਗੁਰਦਾਸ ਜੀ ਦੀ ਵਾਰ 27/14***

ਜਦੋਂ ਪਿਆਰ ਹੁੰਦਾ ਹੈ ਉਥੇ ਦੁਬਿਧਾ ਨਹੀਂ ਹੋਇਆ ਕਰਦੀ। ਸੋ ਇਸ ਤਰ੍ਹਾਂ ਕਹਿੰਦੇ ਜੇ ਸਿੱਖਣਾ ਹੈ ਤੂੰ ਪਿਆਰ ਤਾਂ ਤੂੰ ਬਬੀਹੇ ਦੇ ਪਾਸੋਂ ਸਿੱਖ, ਪਤੰਗੇ ਦੇ ਪਾਸੋਂ ਸਿੱਖ, ਮੱਛੀ ਤੋਂ ਸਿੱਖ।

ਇਤਿਹਾਸ ਵਿਚ ਐਸਾ ਜ਼ਿਕਰ ਆਉਂਦਾ ਹੈ ਕਿ ਗੁਰਦਾਸ ਨੰਗਲ ਦੀ ਗੜ੍ਹੀ ਦੇ ਅੰਦਰ ਬੰਦਾ ਸਿੰਘ ਬਹਾਦਰ ਨੂੰ ਘੇਰਿਆ ਹੋਇਆ ਹੈ, ਬੜਾ ਭਾਰਾ ਯੁੱਧ ਹੋ ਰਿਹਾ ਹੈ। ਕਈ ਮਹੀਨੇ ਘੇਰਾ ਪਏ ਨੂੰ ਹੋ ਗਏ ਤਾਂ ਐਸਾ ਛਲ ਕਰਿਆ ਕਿ ਕੁਝ ਸਿੰਘਾਂ ਨੂੰ ਪਾੜ ਲਿਆ। ਆਪਸ ਵਿਚ ਦੋ ਰਾਇਆਂ ਹੋ ਗਈਆਂ - ਇਕ ਤਾਂ ਕਹਿੰਦੇ ਕਿਲ੍ਹਾ ਛੱਡ ਚੱਲੀਏ, ਦੂਜੇ ਕਹਿੰਦੇ ਕਿ ਨਹੀਂ ਆਖਰੀ ਦਮ ਤੱਕ ਇਥੇ ਹੀ ਡਟਣਾ ਹੈ। ਕਿਲ੍ਹਾ ਛੱਡਿਆਂ ਨੂੰ ਨਹੀਂ ਵੈਰੀ ਨੇ ਛੱਡਣਾ। ਉਹ ਕਹਿੰਦੇ ਕਿ ਨਹੀਂ, ਉਨ੍ਹਾਂ ਨੇ ਵਾਅਦੇ ਕੀਤੇ ਨੇ ਕਿ ਤੁਹਾਨੂੰ ਜਗੀਰਾਂ ਦਿੱਤੀਆਂ ਜਾਣਗੀਆਂ, ਫੌਜ ਵਿਚ ਰੱਖਿਆ ਜਾਏਗਾ। ਫੌਜ ਇਸੇ ਤਰ੍ਹਾਂ ਰੱਖ ਸਕਦੇ ਹੋ। ਸਾਰੀਆਂ ਸ਼ਰਤਾਂ ਮੰਨਦੇ ਨੇ ਸਾਡੀਆਂ ਤੇ ਫੇਰ ਮੰਨਣੀਆਂ ਚਾਹੀਦੀਆਂ ਨੇ। ਦੂਸਰੇ ਕਹਿਣ ਲੱਗੇ ਕਿ ਇਹ ਸ਼ਰਤਾਂ ਤਾਂ ਗੁਰੂ ਦਸਮੇਸ਼ ਪਿਤਾ ਨਾਲ ਵੀ ਕੀਤੀਆਂ ਸਨ। ਕਿਲ੍ਹਾ ਛਡਦੀ ਸਾਰ ਹੱਲਾ ਕਰਕੇ ਕਿੰਨਾ ਬੁਰਾ ਹਾਲ ਕਰਿਆ। ਮਾਤਾਵਾਂ ਕਿਸੇ ਥਾਂ ਚਲੀਆਂ ਗਈਆਂ, ਛੋਟੇ ਸਾਹਿਬਜ਼ਾਦੇ ਕਿਤੇ ਚਲੇ ਗਏ, ਵੱਡੇ ਸ਼ਹੀਦ ਹੋ ਗਏ, ਦਰਿਆ ਦੇ ਵਿਚੋਂ ਸਿੰਘ ਲੰਘ ਨਾ ਸਕੇ। ਕਿਸੇ ਦਾ ਮੂੰਹ ਕਿਧਰ ਨੂੰ ਹੋ ਗਿਆ, ਕਿਸੇ ਦਾ ਕਿੱਧਰ ਨੂੰ ਹੋ ਗਿਆ। ਜੋ ਬਹੁਤ ਮਿਹਨਤ ਦੇ ਨਾਲ ਮਹਾਰਾਜ ਜੀ ਨੇ ਸਾਹਿਤ ਤਿਆਰ ਕਰਵਾਇਆ ਸੀ, ਇਕ ਸੌ ਦੋ ਲਿਖਾਰੀਆਂ ਤੋਂ ਉਹ ਸਾਰਾ ਖੁਰਦ ਬੁਰਦ ਹੋ ਗਿਆ। ਉਸ ਵੇਲੇ ਐਨੀ ਖਲਾਫਤ ਵਧੀ ਤੂੰ ਤੂੰ, ਮੈਂ ਮੈਂ ਤੇ ਆ ਗਏ, ਅਖੀਰ ਤਲਵਾਰਾਂ ਚੱਲ ਪਈਆਂ। ਇਕ ਦਲ ਨਿਕਲ ਗਿਆ ਜਿਸ ਨੂੰ 'ਤੱਤ ਖਾਲਸਾ' ਕਹਿੰਦੇ ਸੀ ਦੂਸਰੇ ਰਹਿ ਗਏ ਉਥੇ। ਬੜਾ ਭਾਰੀ ਯੁੱਧ ਹੋਇਆ ਤੇ ਉਸ ਤੋਂ ਬਾਅਦ ਭੁੱਖੇ, ਜਦੋਂ ਤੁਰਨ ਫਿਰਨ ਤੋਂ ਵੀ ਰਹਿ ਗਏ। ਉਸ ਵੇਲੇ ਫੈਸਲਾ ਹੋਇਆ ਕਿ ਸ੍ਰੀ ਸਾਹਿਬਾਂ ਖਿੱਚ ਕੇ ਸ਼ਹੀਦੀ ਪ੍ਰਾਪਤ ਕਰੀਏ ਪਰ ਹੱਥ ਨਹੀਂ ਆਉਣਾ। ਉਸ ਵੇਲੇ ਕਿਲ੍ਹੇ ਤੋਂ ਬਾਹਰ ਆਏ, ਦਰਵਾਜੇ ਖੋਲ੍ਹ ਦਿਤੇ, ਬੜਾ ਭਾਰਾ ਯੁੱਧ ਹੋਣ ਤੋਂ ਬਾਅਦ ਬੇਅੰਤ ਬੰਦੇ ਮਾਰੇ ਗਏ ਤੇ ਬੰਦਾ ਸਿੰਘ ਬਹਾਦਰ ਸਮੇਤ ਚਾਰ ਸੌ ਸਿੰਘ ਗ੍ਰਿਫਤਾਰ ਕਰ ਲਏ। ਉਸ ਵੇਲੇ ਬੜੀਆਂ ਖੁਸ਼ੀਆਂ ਮਨਾਈਆਂ ਗਈਆਂ, ਦਿੱਲੀ ਨੂੰ ਕਾਫਲਾ ਤੋਰ ਲਿਆ। ਗੱਡਿਆਂ ਦੇ ਉਤੇ ਸਿੰਘ ਬਿਠਾ ਲਏ, ਕਾਲੇ ਮੂੰਹ ਕਰ ਦਿੱਤੇ, ਸਿਰਾਂ ਦੇ ਉਤੇ ਕਾਗਜ਼ਾਂ ਦੀਆਂ ਟੋਪੀਆਂ ਬਣਾ ਕੇ ਲਾ ਦਿੱਤੀਆਂ, ਹੱਥ ਪੈਰ ਬੰਨ੍ਹ ਦਿੱਤੇ, ਜਲੂਸ ਨਿਕਲਦਾ ਜਾਂਦਾ ਹੈ। ਸਾਧ ਸੰਗਤ ਜੀ! ਪਿਆਰ ਦਾ ਸਬਕ ਪਕਾਉਣਾ ਸੁਖਾਲਾ ਨਹੀਂ ਹੁੰਦਾ।

ਇਸ ਨੂੰ ਤਾਂ ਮਹਾਰਾਜ ਜੀ ਨੇ ਬਹੁਤ ਔਖਾ ਦੱਸਿਆ ਹੈ -

***ਧਾਰਨਾ - ਡੇਰਾ ਨੀ ਜਿੰਦੇ ਸਿਰ ਤੋਂ ਪਰ੍ਹੇ ਹੈ ਪ੍ਰੇਮ ਦਾ -2, 2.***
***ਪਰ੍ਹੇ ਹੈ ਪ੍ਰੇਮ ਦਾ ਡੇਰਾ - 4 2.***
***ਡੇਰਾ ਨੀ ਜਿੰਦੇ,............. -2.***

***ਜਉ ਤਉ ਪ੍ਰੇਮ ਖੇਲਣ ਕਾ ਚਾਉ॥***
***ਸਿਰੁ ਧਰਿ ਤਲੀ ਗਲੀ ਮੇਰੀ ਆਉ॥***
***ਇਤੁ ਮਾਰਗਿ ਪੈਰੁ ਧਰੀਜੈ॥***
***ਸਿਰ ਦੀਜੈ ਕਾਣਿ ਨ ਕੀਜੈ॥***



Sri Satguru Jagjit Singh Ji eLibrary NamdhariElibrary@gmail.com

***ਪੰਨਾ - 1412***

ਜਲੂਸ ਕੱਢਿਆ ਹੋਇਆ ਹੈ। ਸਿੰਘ ਬਾਨੀ ਪੜ੍ਹਦੇ ਜਾ ਰਹੇ ਨੇ। ਕਿਸੇ ਨੂੰ ਕੋਈ ਸ਼ਿਕਵਾ ਨਹੀਂ ਹੈ ਗੁਰੂ ਦੇ ਪਿਆਰ ਵਿਚ ਨੇ। ਪਤਾ ਹੈ ਕਿ ਸ਼ਹੀਦੀਆਂ ਹੋ ਜਾਣੀਆਂ ਨੇ। ਸੋ ਦਿੱਲੀ ਨੂੰ ਚਲੇ ਗਏ। ਸਿੰਘਾਂ ਨੂੰ ਜਿਹੜੇ ਜਥੇਦਾਰ ਸੀ ਪਿੰਜਰਿਆਂ ਵਿਚ ਬੰਦ ਕਰ ਦਿੱਤਾ। ਸਾਰਿਆਂ ਤੋਂ ਪਿਛੇ ਬੰਦਾ ਬਹਾਦਰ ਪਿੰਜਰੇ ਵਿਚ ਬੰਦ ਹੈ, ਨਾਲ ਘਰਵਾਲੀ ਹੈ ਤੇ ਇਕ ਬੱਚਾ ਹੈ। ਜਾ ਕੇ ਕੋਈ ਮੁਕਦਮਾ ਨਹੀਂ, ਕੋਈ ਸੁਣਾਈ ਨਹੀਂ ਹੈ ਤਾਂ ਉਸ ਵੇਲੇ ਇਕੋ ਹੀ ਗੱਲ ਕਹੀ ਜਾਂਦੀ ਹੈ ਕਿ ਜੇ ਬਚਣਾ ਚਾਹੁੰਦੇ ਹੋ ਤਾਂ ਇਸਲਾਮ ਦੇ ਵਿਚ ਆ ਜਾਓ। ਨਹੀਂ ਤਾਂ ਮਰਨ ਵਾਸਤੇ ਤਿਆਰ ਹੋ ਜਾਓ। ਖਾਫੀ ਖਾਨ ਲਿਖਦਾ ਹੈ ਕਿ ਅੱਡਾ ਗੱਡ ਲਿਆ ਗਿਆ, ਸੌ ਸੌ ਸਿੰਘ ਰੋਜ਼ ਲਿਆਉਂਦੇ ਨੇ, ਇਕੱਲੇ ਇਕੱਲੇ ਨੂੰ ਪੁਛਦੇ ਨੇ, ਵਧ ਚੜ੍ਹ ਕੇ ਛਾਲਾਂ ਮਾਰਦੇ ਜਾਂਦੇ ਨੇ। ਉਸ ਵੇਲੇ ਇਕ ਬੱਚਾ ਆ ਗਿਆ ਤਾਂ ਉਸ ਦੀ ਮਾਂ ਪਿਛੇ ਪਿਛੇ ਨਾਲ ਹੀ ਤੁਰੀ ਆਉਂਦੀ ਹੈ ਓਸ ਦੇ, ਨਾਲ ਹੀ ਘਰਵਾਲੀ ਹੈ ਉਸ ਦੀ। ਲਿਖਦੇ ਨੇ ਕਿ ਮਾਂ ਨੇ ਬਾਦਸ਼ਾਹ ਕੋਲ ਆ ਕੇ ਬਹੁਤ ਫਰਿਆਦ ਕਰੀ। ਕੋਈ ਸੁਣਵਾਈ ਨਾ ਹੋਈ ਤਾਂ ਇਕ ਦਿਨ ਫਰਖਸੀਅਰ ਜਾ ਰਿਹਾ ਸੀ ਬਜ਼ਾਰ ਦੇ ਵਿਚ ਹਾਥੀ ਤੇ ਤਾਂ ਇਹ ਉਸ ਦੇ ਅੱਗੇ ਗਿਰ ਗਈ। ਪੁਛਿਆ ਉਸ ਨੇ ਕਿ ਮਾਈ ਨੂੰ ਕੀ ਤਕਲੀਫ ਹੈ। ਉਹ ਕਹਿਣ ਲੱਗੀ, "ਬਾਦਸ਼ਾਹ ਸਲਾਮਤ ਮੇਰਾ ਪੁੱਤਰ ਜਿਹੜਾ ਸੀ, ਇਕ ਵਾਰੀ ਸਿੱਖਾਂ ਨੇ ਸਾਡੇ ਪਿੰਡ ਤੇ ਹੱਲਾ ਕਰਿਆ ਤਾਂ ਉਹ ਮੇਰੇ ਪੁੱਤਰ ਨੂੰ ਫੜ ਕੇ ਲੈ ਗਏ, ਉਨ੍ਹਾਂ ਨੇ ਸਿੰਘ ਬਣਾ ਦਿੱਤਾ ਤੇ ਕਿਸੇ ਤਰੀਕੇ ਦੇ ਨਾਲ ਮੈਂ ਵਾਪਸ ਘਰ ਲੈ ਕੇ ਆਈ ਤੇ ਹੁਣ ਇਸ ਦੀ ਸ਼ਾਦੀ ਹੋਈ ਹੈ। ਆਹ ਮੇਰੀ ਨੂੰਹ ਮੇਰੇ ਨਾਲ ਹੈ ਇਸ ਦਾ ਤਾਂ ਅਜੇ ਕੰਗਣਾ ਵੀ ਨਹੀਂ ਖੋਲ੍ਹਿਆ, ਅੰਦਰ ਵੀ ਨਹੀਂ ਗਈ ਤੇ ਤੇਰੇ ਸਿਪਾਹੀ ਉਸ ਨੂੰ ਫੜ ਲਿਆਏ।"

ਹੁਕਮ ਦੇ ਦਿੱਤਾ ਕਿ ਪਰਵਾਨਾ ਲਿਖੋ ਤੇ ਉਸ ਬੱਚੇ ਨੂੰ ਛੱਡ ਦਿਓ। ਉਥੇ ਆ ਜਾਂਦੀ ਹੈ ਜਿਥੇ ਸਿੰਘ ਸ਼ਹੀਦ ਕਰੇ ਜਾ ਰਹੇ ਨੇ। ਉਥੇ ਪਹੁੰਚੀ ਤਾਂ ਜਲਾਦ ਨੇ ਤਲਵਾਰ ਉਚੀ ਕਰੀ ਹੋਈ ਹੈ ਤੇ ਏਸ ਬੱਚੇ ਨੇ ਗਰਦਨ ਨੀਵੀਂ ਕਰੀ ਹੋਈ ਹੈ, ਇਕ ਸਕਿੰਟ ਦਾ ਫਰਕ ਹੈ, ਉਸੇ ਵੇਲੇ ਉਚੀ ਉਚੀ ਬੋਲ ਪਈ ਕਿ ਇਸ ਨੂੰ ਨਾ ਮਾਰੋ, ਇਹ ਸਿੱਖ ਨਹੀਂ ਹੈ। ਇਹ ਪਰਵਾਨਾ ਹੈ ਮੇਰੇ ਕੋਲ। ਜਲਾਦ ਰੁਕ ਗਏ, ਵੱਡੇ ਅਫਸਰ ਨੂੰ ਜੋ ਉਥੇ ਸੀ, ਦਿਖਾਇਆ। ਏਨੇ ਨੂੰ ਫਰਖਸੀਅਰ ਵੀ ਆ ਕੇ ਬੈਠ ਗਿਆ। ਹੁਕਮ ਦੇ ਦਿੱਤਾ ਕਿ ਇਸ ਨੂੰ ਛੱਡ ਦਿਓ। ਬੱਚੇ ਨੂੰ ਛੱਡ ਦਿਤਾ। ਬੱਚਾ ਕੋਲ ਬੁਲਾ ਲਿਆ ਤੇ ਫਰਖਸੀਅਰ ਕਹਿਣ ਲੱਗਿਆ ਕਿ ਤੇਰੀ ਮਾਂ ਏਸ ਤਰ੍ਹਾਂ ਕਹਿੰਦੀ ਹੈ।

ਕਹਿੰਦਾ, "ਮਾਂ ਤਾਂ ਮੇਰੀ ਝੂਠੀ ਹੈ।" ਪਹਿਲਾਂ ਤੋਂ ਹੀ ਮਾਵਾਂ ਏਸ ਤਰ੍ਹਾਂ ਕਹਿੰਦੀਆਂ ਆਈਆਂ ਨੇ। ਨਾਮਦੇਵ ਨੂੰ ਗਊ ਜੀਉਂਦੀ ਕਰਨ ਵਾਸਤੇ ਸੰਗਲਾਂ ਨਾਲ ਬੰਨ੍ਹਿਆ ਹੋਇਆ ਹੈ। ਓਸ ਵੇਲੇ ਮਾਂ ਕਹਿੰਦੀ ਹੈ -

***ਰੁਦਨੁ ਕਰੈ ਨਾਮੇ ਕੀ ਮਾਇ॥***
***ਛੋਡਿ ਰਾਮੁ ਕੀ ਨ ਭਜਹਿ ਖੁਦਾਇ॥***
***ਪੰਨਾ - 1165***

ਕਿ ਬੇਟਾ! ਇਸਲਾਮ ਧਾਰਨ ਕਰ ਲੈ, ਜਾਨ ਤਾਂ ਬਚ ਜਾਏਗੀ।

ਨਾਮਦੇਵ ਜੀ ਕਹਿੰਦੇ, "ਮਾਤਾ! ਐਨੀ ਕਮਜ਼ੋਰ ਸਿੱਖਿਆ? ਜੇ ਤੂੰ ਇਹੋ ਜਿਹੀ ਮਾਂ ਹੈ ਤਾਂ -

***ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ॥***
***ਪਿੰਡੁ ਪੜੈ ਤਉ ਹਰਿ ਗੁਨ ਗਾਇ॥***
***ਪੰਨਾ - 1165***

ਪ੍ਰਹਿਲਾਦ ਦੀ ਮਾਂ ਨੇ ਵੀ ਸਮਝਾਇਆ ਸੀ -

***ਮਾਤਾ ਉਪਦੇਸੈ ਪ੍ਰਹਿਲਾਦ ਪਿਆਰੇ॥***
***ਪੁਤ੍ਰ ਰਾਮ ਨਾਮੁ ਛੋਡਹੁ ਜੀਉ ਲੇਹੁ ਉਬਾਰੇ॥***
***ਪੰਨਾ - 1133***

ਬਚਾ ਲੈ ਆਪਣੀ ਜਾਨ ਤੇ ਛੱਡ ਦੇ ਰਾਮ ਦਾ ਨਾਮ।

***ਪ੍ਰਹਿਲਾਦ ਕਹੈ ਸੁਨਹੁ ਮੇਰੀ ਮਾਇ॥***
***ਰਾਮ ਨਾਮੁ ਨ ਛੋਡਾ ਗੁਰਿ ਦੀਆ ਬੁਝਾਇ॥***
***ਪੰਨਾ - 1133***

ਕਹਿੰਦਾ, "ਮੈਂ ਰਾਮ ਦਾ ਨਾਮ ਛੱਡ ਦੇਵਾਂ? ਪਹਿਲਾਂ ਕਹਿੰਦੀ ਤਾਂ ਮੈਂ ਛੱਡ ਦਿੰਦਾ, ਹੁਣ ਤਾਂ ਰਾਮ ਦਾ ਨਾਮ ਮੇਰੇ ਰੋਮ-ਰੋਮ ਵਿਚ ਰਚ ਗਿਆ। ਹੁਣ ਰਾਮ ਦਾ ਨਾਮ ਮੈਨੂੰ ਨਹੀਂ ਛੱਡਦਾ, ਮੇਰੀ ਅੱਖ ਖੁੱਲ੍ਹ ਗਈ। ਹੁਣ ਤਾਂ ਮੈਂ ਜਿਧਰ ਵੀ ਦੇਖਦਾ ਹਾਂ ਮੈਨੂੰ ਤਾਂ ਰਾਮ ਤੋਂ ਬਿਨਾਂ ਕੋਈ ਨਜ਼ਰ ਹੀ ਨਹੀਂ ਆਉਂਦਾ। ਕੀ ਭੋਲੀਆਂ ਗੱਲਾਂ ਕਰਦੀ ਹੈਂ?"

ਸੋ ਏਸ ਮਾਤਾ ਨੇ ਵੀ ਕਿਹਾ। ਪੁੱਤਰ ਕਹਿਣ ਲੱਗਿਆ ਕਿ ਬਾਦਸ਼ਾਹ ਸਲਾਮਤ! ਇਹ ਮੇਰੀ ਮਾਂ ਨਹੀਂ ਹੈ। ਮੈਂ ਪਹਿਲਾਂ ਵੀ ਸਿੰਘ ਸੀ ਤੇ ਹੁਣ ਵੀ ਸਿੰਘ ਹੀ ਹਾਂ। ਮੈਂ ਆਪਣੇ ਗੁਰੂ ਦਾ ਪਿਆਰ ਛੱਡ ਕੇ ਜੀਉਣ ਵਾਸਤੇ ਇਸਲਾਮ ਧਾਰਨ ਕਰ ਲਵਾਂ? ਫੇਰ ਗਾਰੰਟੀ ਹੈ ਕਿ ਮੈਂ ਸਦਾ ਹੀ ਜੀਉਂਦਾ ਰਹਾਂਗਾ, ਮੈਂ ਫੇਰ ਨਹੀਂ ਮਰਨਾ? ਮੈਂ ਤਾਂ ਵਿਕ ਗਿਆ ਹਾਂ ਆਪਣੇ ਗੁਰੂ ਤੋਂ ਤਨ ਵੀ ਦੇ ਦਿੱਤਾ ਹੈ, ਮਨ ਵੀ ਦੇ ਦਿੱਤਾ ਹੈ ਤੇ ਧਨ ਵੀ ਦੇ ਦਿੱਤਾ ਹੈ ਮੇਰੇ ਕੋਲ ਤਾਂ ਕੁਝ ਬਕਾਇਆ ਨਹੀਂ ਹੈ ਤੇ ਮੇਰੀ ਤਾਂ ਜੇ ਕੋਈ ਅਰਦਾਸ ਹੈ ਤਾਂ ਇਕੋ ਅਰਦਾਸ ਹੈ -

***ਧਾਰਨਾ - ਸਿਰ ਜਾਵੇ ਤਾਂ ਜਾਵੇ,***
***ਮੇਰਾ ਸਿੱਖੀ ਸਿਦਕ ਨਾ ਜਾਵੇ -2, 2.***
***ਸਿੱਖੀ ਸਿਦਕ ਨਾ ਜਾਵੇ, -2, 2.***
***ਸਿਰ ਜਾਵੇ ਤਾਂ ਜਾਵੇ,.............. - 2.***

ਕਹਿਣ ਲੱਗਿਆ, "ਬਾਦਸ਼ਾਹ! ਸਿੱਖੀ ਸਿਦਕ ਮੈਂ ਛੱਡ ਦੇਵਾਂ ਜਿਹੜਾ ਸਿਰ ਦੇ ਕੇ ਲਿਆ ਹੈ ਮੈਂ ਗੁਰੂ ਤੋਂ? ਏਸ ਸਰੀਰ ਨੇ ਤਾਂ ਜਾਣਾ ਹੀ ਜਾਣਾ ਹੈ, ਜੇ ਅੱਜ ਨਹੀਂ ਜਾਏਗਾ



Sri Satguru Jagjit Singh Ji eLibrary NamdhariElibrary@gmail.com

ਤਾਂ ਕੁਝ ਸਮੇਂ ਤੋਂ ਬਾਅਦ ਚਲਿਆ ਜਾਏਗਾ।"

ਬਾਦਸ਼ਾਹ ਕਹਿਣ ਲੱਗਿਆ, "ਦੇਖ ਬੱਚਾ! ਆਹ ਆਪਣੀ ਘਰਵਾਲੀ ਦੇਖ, ਮਹਿੰਦੀ ਲੱਗੀ ਹੋਈ ਹੈ, ਅਜੇ ਕੰਗਣਾ ਵੀ ਨਹੀਂ ਖੋਲ੍ਹਿਆ। ਚਾਈਂ-ਚਾਈਂ ਤੇਰੀ ਮਾਂ ਨੇ ਸ਼ਾਦੀ ਕਰੀ ਹੈ ਤੇਰੀ। ਫੇਰ ਇਹ ਕਹਿੰਦੀ ਹੈ ਕਿ ਇਸ ਦਾ ਪਿਤਾ ਨਹੀਂ ਹੈ, ਮੈਂ ਤਾਂ ਏਸ ਬੱਚੇ ਨੂੰ ਦੇਖ-ਦੇਖ ਕੇ ਜੀਊਂਦੀ ਹਾਂ। ਤੈਨੂੰ ਮਾਂ ਦਾ ਪਿਆਰ ਨਹੀਂ ਆਉਂਦਾ? ਘਰਵਾਲੀ ਦਾ ਪਿਆਰ ਨਹੀਂ ਆਉਂਦਾ?"

ਕਹਿਣ ਲੱਗਿਆ, "ਬਾਦਸ਼ਾਹ! ਇਹ ਤਾਂ ਸੰਜੋਗ ਦੇ ਨਾਲ ਇਕੱਠੇ ਹੋਏ ਨੇ।"

***ਬਿਰਖੈ ਹੇਠਿ ਸਭਿ ਜੰਤ ਇਕਠੇ॥***
***ਇਕਿ ਤਤੇ ਇਕਿ ਬੋਲਨਿ ਮਿਠੇ॥***
***ਅਸਤੁ ਉਦੋਤੁ ਭਇਆ ਉਠਿ ਚਲੇ***
***ਜਿਉ ਜਿਉ ਅਉਧ ਵਿਹਾਣੀਆ॥***
***ਪੰਨਾ - 1019***

ਸੰਜੋਗ ਦੇ ਨਾਲ ਅਸੀਂ ਇਕੱਠੇ ਹੋ ਗਏ ਹਾਂ ਤੇ ਜਦੋਂ ਵਿਜੋਗ ਨੇ ਆਉਣਾ ਹੈ ਉਸ ਵੇਲੇ ਕਿਸੇ ਨੇ ਅੱਗੇ ਕਿਸੇ ਨੇ ਪਿਛੇ ਜਾਣਾ ਹੀ ਹੈ ਸਾਰਿਆਂ ਨੇ। ਇਕੱਠੇ ਆਏ ਨਹੀਂ ਸੰਸਾਰ ਤੇ ਸੋ ਇਕੱਠੇ ਜਾਣਾ ਨਹੀਂ। ਮੇਰਾ ਤਨ ਕਿਸੇ ਕੰਮ ਨਹੀਂ ਜੇ ਸਿੱਖੀ ਤੋਂ ਹੀਣਾ ਹੋ ਗਿਆ। ਮੈਨੂੰ ਖੁਸ਼ੀ ਹੈ ਤੂੰ ਹੁਕਮ ਦੇਹ, ਮੇਰੇ ਸਾਥੀ ਉਡੀਕ ਰਹੇ ਨੇ, ਦੇਰ ਨਾ ਕਰ। ਜਹਾਜ਼ ਲੱਗਿਆ ਹੋਇਆ ਹੈ ਤੇ ਮੈਂ ਉਨ੍ਹਾਂ ਦੇ ਨਾਲ ਜਾਣਾ ਚਾਹੁੰਦਾ ਹਾਂ।

ਸੋ ਸਾਧ ਸੰਗਤ ਜੀ! ਇਹ ਜੋ ਪਿਆਰ ਹੈ ਇਹ ਕੋਈ ਐਵੇਂ ਗੱਲਾਂ ਗੱਲਾਂ ਨਾਲ ਨਹੀਂ ਹੋਇਆ ਕਰਦਾ, ਇਹ ਤਾਂ ਬਹੁਤ ਮਹਿੰਗਾ ਹੈ। ਏਸ ਤਰ੍ਹਾਂ ਫੁਰਮਾਨ ਕਰਦੇ ਨੇ -

***ਧਾਰਨਾ - ਗੱਲਾਂ ਨਾਲ ਨਾ ਪਿਆਰ ਕਦੇ ਮਿਲਦਾ,***
***ਡੇਰਾ ਉਸਦਾ ਸਿਰੋਂ ਪਾਰ ਹੈ -2, 2.***
***ਮੇਰੇ ਪਿਆਰੇ, ਡੇਰਾ ਉਸਦਾ ਸਿਰੋਂ ਪਾਰ ਹੈ -2, 2.***
***ਗੱਲਾਂ ਨਾਲ ਨਾ ਪਿਆਰ ਕਦੇ ਮਿਲਦਾ,.. 2.***

***ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥***
***ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥ ਪੰਨਾ - 1102***
***ਜਉ ਤਉ ਪ੍ਰੇਮ ਖੇਲਣ ਕਾ ਚਾਉ॥***
***ਸਿਰੁ ਧਰਿ ਤਲੀ ਗਲੀ ਮੇਰੀ ਆਉ॥***
***ਇਤੁ ਮਾਰਗਿ ਪੈਰੁ ਧਰੀਜੈ॥***
***ਸਿਰੁ ਦੀਜੈ ਕਾਣਿ ਨ ਕੀਜੈ॥ ਪੰਨਾ - 1412***

ਕਹਿਣ ਲੱਗਿਆ, "ਬਾਦਸ਼ਾਹ! ਮੈਂ ਗੁਰੂ ਦੇ ਨਾਲ ਪਿਆਰ ਕਰਦਾ ਹਾਂ। ਆਹ! ਕਿਹੜੀ ਕੱਚੀ ਗੱਲ ਤੁਸੀਂ ਕਹਿ ਦਿੱਤੀ ਕਿ ਮੈਂ ਜਾਨ ਬਚਾਉਣ ਵਾਸਤੇ, ਇਸਤਰੀ ਦੇ ਵਾਸਤੇ, ਮਾਂ ਦੇ ਵਾਸਤੇ? ਮੈਂ ਬੇਮੁਖ ਹੋ ਕੇ ਜੀਉਂਦਾ ਰਹਾਂ? ਨਾਂਹ! ਮੈਨੂੰ ਜਲਦੀ ਸ਼ਹੀਦ ਕਰ।"

ਸ਼ਹੀਦ ਕਰ ਦਿੱਤਾ ਗਿਆ ਬੱਚਾ, ਹੋਰ ਵੀ ਸਾਰੇ ਸਿੰਘ ਸ਼ਹੀਦ ਕਰ ਦਿੱਤੇ। ਬੰਦਾ ਸਿੰਘ ਬਹਾਦਰ ਨੂੰ ਵੀ ਸ਼ਹੀਦ ਕਰ ਦਿੱਤਾ ਪਰ -

***ਰਤੇ ਸੇਈ ਜਿ ਮੁਖੁ ਨ ਮੋੜੰਨਿ੍ ਜਿਨ੍ਹੀ ਸਿਞਾਤਾ ਸਾਈ॥ ਪੰਨਾ - 1425***

ਜਿਹੜੇ ਪਿਆਰ ਦੇ ਵਿਚ ਰੱਤੇ ਗਏ ਉਹ ਕੋਈ ਗੱਲ ਨਹੀਂ ਸੋਚਿਆ ਕਰਦੇ। ਉਨ੍ਹਾਂ ਦਾ ਪਿਆਰ ਏਵੇਂ ਹੀ ਹੈ -

***ਦਰਸਨੁ ਦੇਖਿ ਪਤੰਗ ਜਿਉ ਜੋਤੀ ਜੋਤਿ ਸਮਾਵੈ॥ ਭਾਈ ਗੁਰਦਾਸ ਜੀ ਦੀ ਵਾਰ 27/14***

ਉਹ ਤਾਂ ਜੋਤੀ ਵਿਚ ਸਮਾਉਣਾ ਹੀ ਚਾਹੁੰਦਾ ਹੈ -

***ਧਾਰਨਾ - ਮੁਖੜਾ ਨਾ ਮੋੜਦੇ ਰੱਤੇ ਜੋ ਨਾਲ ਗੁਰਾਂ ਦੇ -2, 2.***
***ਰੱਤੇ ਜੋ ਨਾਲ ਗੁਰਾਂ ਦੇ -2, 2.***
***ਮੁਖੜਾ ਨਾ ਮੋੜਦੇ,............ -2.***

***ਰਤੇ ਸੇਈ ਜਿ ਮੁਖੁ ਨ ਮੋੜੰਨਿ੍ ਜਿਨ੍ਹੀ ਸਿਞਾਤਾ ਸਾਈ॥***
***ਝੜਿ ਝੜਿ ਪਵਦੇ ਕਚੇ ਬਿਰਹੀ ਜਿਨ੍ਹਾ ਕਾਰਿ ਨ ਆਈ॥ ਪੰਨਾ - 1425***

ਕੱਚੇ ਝੜ ਜਾਂਦੇ ਨੇ, ਜਿਨ੍ਹਾਂ ਨੇ ਪਿਆਰ ਪਾ ਲਿਆ ਗੁਰੂ ਦੇ ਨਾਲ, ਦੁਖ ਆ ਜਾਵੇ, ਸੁਖ ਆ ਜਾਵੇ, ਔਖ ਆ ਜਾਵੇ, ਸੁਖਾਲ ਆ ਜਾਵੇ, ਹਾਨੀ ਹੋ ਜਾਵੇ, ਲਾਭ ਹੋ ਜਾਵੇ ਉਹ ਤਾਂ ਗੁਰੂ ਦੇ ਬਣੇ ਹੀ ਰਹਿੰਦੇ ਨੇ ਤੇ ਇਕੋ ਹੀ ਚੀਜ਼ ਚਾਹੁੰਦੇ ਨੇ ਕਿ ਗੁਰੂ ਦਾ ਪਿਆਰ ਚਾਹੀਦਾ ਹੈ, ਹੋਰ ਕਿਸੇ ਪਾਸੇ ਧਿਆਨ ਨਹੀਂ ਦਿੰਦੇ।

ਸੋ ਰੂਪ ਚੰਦ ਪੁੱਤਰ ਨੂੰ ਕਿਹਾ ਕਿ ਬੇਟਾ! ਪਿਆਸ ਲੱਗੀ ਹੋਈ ਹੈ, ਜਲ ਲਿਆ। ਜਾ ਕੇ ਹੱਥ ਲਾਇਆ ਪਾਣੀ ਨੂੰ। ਪਾਣੀ ਬਹੁਤ ਠੰਢਾ। ਗੁਰੂ ਹਰ ਦਮ ਯਾਦ ਰਹਿੰਦਾ ਹੈ ਉਸ ਦੇ। ਆਪ ਵੀ ਪਾਣੀ ਨਹੀਂ ਪੀਤਾ। ਉਸ ਵੇਲੇ ਆਪ ਕਹਿਣ ਲੱਗੇ ਕਿ ਪਿਤਾ ਜੀ! ਪਾਣੀ ਤਾਂ ਗੁਰੂ ਜੀ ਦੇ ਪੀਣ ਵਾਲਾ ਹੈ।

ਕਹਿੰਦਾ, "ਅੱਛਾ ਬੇਟਾ!"

ਵਾਪਸ ਆ ਗਿਆ, ਆਪ ਵੀ ਪਾਣੀ ਨਹੀਂ ਪੀਤਾ, ਬੁੱਲ੍ਹ ਸੁਕ ਗਏ, ਬੋਲ ਨਹੀਂ ਹੁੰਦਾ। ਪਿਤਾ ਨੇ ਕਿਹਾ ਕਿ ਮੈਂ ਦੇਖਾਂ ਜਾ ਕੇ, ਘੰਟਾ ਹੋਰ ਲੰਘ ਗਿਆ, ਦੁਪਹਿਰਾ ਹੋ ਗਿਆ ਤੇ ਜਾ ਕੇ ਜਦੋਂ ਪਾਣੀ ਨੂੰ ਹੱਥ ਲਾਇਆ ਤਾਂ ਕਹਿਣ ਲੱਗਿਆ ਕਿ ਇਹ ਤਾਂ ਸਚਮੁਚ ਹੀ ਗੁਰੂ ਮਹਾਰਾਜ ਜੀ ਦੇ

(ਬਾਕੀ ਪੰਨਾ 39 ਤੇ)



Sri Satguru Jagjit Singh Ji eLibrary NamdhariElibrary@gmail.com

# ਜਿਸ ਦਾ ਸਾਹਿਬੁ ਡਾਢਾ ਹੋਇ॥

***ਪ੍ਰਭਜੋਤ ਕੌਰ***

ਡਾਢੀ ਤਾਂ ਦੁਨੀਆਂ ਵੀ ਹੈ, ਡਾਢੇ ਅਨੇਕਾਂ ਪਸ਼ੂ ਪੰਛੀ ਵੀ ਹਨ। ਪਰ ਕੀ ਤੁਸਾਂ ਕਦੇ ਸੁਣਿਆਂ ਹੈ ਕਿਸੇ ਦਾ ਸਾਹਿਬ ਡਾਢਾ ਹੋਵੇ। ਅਨੇਕਾਂ ਮਜਹਬ ਸਮੇਂ ਸਮੇਂ ਸਿਰ ਸੰਸਾਰ ਪਰ ਪਸਰੇ, ਅਰ ਪਸਰਦੇ ਚਲੇ ਜਾ ਰਹੇ ਹਨ। ਉਹਨਾਂ ਵਿਚ ਚਾਰੋਂ ਜੁਗਾਂ ਦੇ ਅਵਤਾਰ ਵੀ ਆਏ। ਪਹਿਲੇ ਤਿੰਨਾ ਜੁਗਾਂ ਦੇ ਅਵਤਾਰਾਂ ਨੂੰ ਲੋਕਾਂ ਨੇ ਉਸ ਸਮੇਂ ਰੱਬ ਮੰਨਿਆ ਤੇ ਇਹੀ ਹਕੀਕਤ ਸੀ। ਪਰ ਜਦੋਂ ਕਲਜੁਗ ਦਾ ਸਮਾਂ ਆਇਆ ਤਾਂ ਕਲਜੁਗ ਦੇ ਸਾਹਿਬ ਨੂੰ ਡਾਢਾ ਸਾਹਿਬ ਕਿਹਾ। ਪਰ ਕਿਉਂ?

ਜਿਸ ਸਾਹਿਬ ਦੀ ਗਲ ਤੁਰੀ, ਉਹ ਸਾਹਿਬ ਸਾਰੇ ਸੰਸਾਰ ਦੇ ਸਾਂਝੇ ਰਹਿਬਰ ਧੰਨ ਗੁਰੂ ਨਾਨਕ ਸਾਹਿਬ ਹਨ। ਅਸਲੀਅਤ ਤਾਂ ਇਹ ਹੈ ਕਿ ਰੱਬ ਸਦਾ ਹੀ ਡਾਢਾ ਹੁੰਦਾ ਪਰ ਦਇਆਲਤਾ ਵਿਚ, ਕਿਰਪਾਲਤਾ ਵਿਚ। ਐਸੇ ਸਾਹਿਬ ਹੀ ਸੱਚੀ ਸਾਹਿਬੀ ਦੇ ਮਾਲਕ ਹਨ। ਭਗਤ ਧੰਨਾ ਜੀ, ਭਗਤੀ ਜਗਤ ਵਿਚ ਇਕ ਅਹਿਮ ਹਸਤੀ ਹੋਏ ਹਨ। ਆਪ ਜੀ ਸੰਸਾਰਕ ਪਖੋਂ ਜਟ ਬਰਾਦਰੀ ਨਾਲ ਜੁੜੇ ਹੋਣ ਕਰਕੇ ਬਹੁਤ ਹੀ ਸਿੱਧੇ ਸਾਦੇ ਸੁਭਾਅ ਦੇ ਮਾਲਕ ਸਨ। ਉਹਨਾਂ ਦੇ ਪਿਆਰ ਨੇ ਪ੍ਰਭੂ ਨੂੰ ਪੱਥਰ ਚੋਂ ਪ੍ਰਗਟ ਕਰ ਲਿਆ। ਗੋਬਿੰਦ ਖੂਬ ਰੀਝ ਗਏ ਤੇ ਧੰਨਾ ਜੀ ਦੇ ਗੰਨੇ ਚੂਪਦੇ ਰਹੇ, ਗਊਆਂ ਚਾਰਦੇ ਰਹੇ। ਪਰ ਕਈ ਵਾਰ ਮਾਣ ਦੀ ਅੰਸ਼ ਬੇਵਜ੍ਹਾ ਕਿਸੇ ਦੇ ਹਿਰਦੇ ਵਿਚ ਆਣ ਪਸਰਦੀ ਹੈ। ਧੰਨਾ ਜੀ ਨੂੰ ਵੀ ਮਾਣ ਨੇ ਆਣ ਘੇਰਿਆ। ਸੋਚਦੇ ਹਨ, "ਮੈਨੂੰ ਤਾਂ ਰੱਬ ਬਹੁਤ ਛੇਤੀ ਹੀ ਮਿਲ ਗਿਆ।" ਵੈਸੇ ਗਲ ਵੀ ਐਵੇਂ ਜਿਵੇਂ ਸੀ। ਭਗਤ ਧੰਨਾ ਜੀ ਨੂੰ ਪ੍ਰਭੂ ਦੀ ਪ੍ਰਾਪਤੀ ਬਹੁਤ ਛੇਤੀ ਹੋ ਗਈ ਸੀ। ਉਧਰ ਪ੍ਰਭੂ ਨੇ ਦੇਖਿਆ ਧੰਨਾ ਜੀ ਨੂੰ ਮਾਣ ਤਾਣ ਆ ਚੜ੍ਹਿਆ। ਹੁਣ ਗੁਰਬਾਣੀ ਕਹਿ ਰਹੀ ਹੈ ਕਿ ਹਰਿ ਜੀਉ ਨੂੰ ਹੰਕਾਰ ਕਦਾਚਿਤ ਨਹੀਂ ਅੱਛਾ ਲਗਦਾ। ਪ੍ਰਭੂ ਪ੍ਰਗਟ ਹੋਏ ਤੇ ਧੰਨੇ ਨੂੰ ਕਹਿਣ ਲੱਗੇ, "ਧੰਨਿਆ! ਦੇਖ ਤਾਂ ਆਪਣੇ ਪਿਛਲੇ ਜਨਮ।" ਜਦੋਂ ਵਾਹਿਗੁਰੂ ਜੀ ਨੇ ਦਿਖਾਏ ਪਹਿਲੇ ਜਨਮ, ਕੀ ਦੇਖਦੇ ਨੇ, ਭਗਤ ਜੀ ਕਦੇ ਪਾਣੀ 'ਚ ਖੜ੍ਹੇ ਤਪ ਕਰ ਰਹੇ ਨੇ, ਕਿਤੇ ਪੁੱਠੇ ਲਟਕ ਰਹੇ ਹਨ ਭਾਵ ਬੜੀ ਕਰੜੀ ਸਾਧਨਾਂ ਕਰ ਰਹੇ ਹਨ। ਨਾਮ ਜਪੇ ਬਿਨਾਂ ਮਹਾਂਪੁਰਸ਼ਾਂ ਦੇ ਕਥਨ ਅਨੁਸਾਰ ਕਦੇ ਮੁਕਤੀ ਨਹੀਂ ਹੁੰਦੀ। ਭਗਤ ਜੀ ਦੇ ਗਲ ਸਮਝ ਪਈ ਤਾਂ ਤੇ ਫਿਰ ਖਿਮਾ ਲਈ ਜਾਚਨਾਂ ਕੀਤੀ, "ਹੇ ਪ੍ਰਭੂ ਮੈਂ ਤਾਂ ਐਵੇਂ ਹੀ ਗਲਤ ਸੋਚ ਬੈਠਿਆ।" ਸੋ ਹੁਣ ਅਸੀਂ ਦੇਖਿਆ ਕਿ ਸਾਹਿਬ ਪੂਰਾ ਸੀ ਨਾ, ਉਸਨੇ ਆਪਣਾ ਭਗਤ ਪਿਆਰਾ ਮਾਣ ਵਿਚ ਨਹੀਂ ਪੈਣ ਦਿੱਤਾ।

ਮਾਲਕ ਦੇ ਨੌਕਰ ਚਾਕਰ ਹੁੰਦੇ ਨੇ, ਆਪ ਮਾਲਕ ਚਾਹੇ ਜਿਵੇਂ ਜੀਅ ਕਰਦੈ ਵਰਤਾਉ ਕਰੇ, ਪਰ ਕਦੇ ਕਿਸੇ ਬਿਗਾਨੇ ਤੋਂ ਉਹਨਾਂ ਨੂੰ ਕੁਝ ਨਹੀਂ ਕਹਿਣ ਦਿੰਦਾ। ਉਹਦਾ ਕਾਰਣ ਇਹ ਹੁੰਦਾ ਹੈ ਕਿ ਨੌਕਰ, ਗੋਲੇ ਆਪਣੇ ਮਾਲਕ ਨਾਲ ਜੁੜੇ ਹੁੰਦੇ ਨੇ। ਮਾਲਕ ਧੰਨਵਾਦੀ ਹੁੰਦਾ ਹੋਇਆ ਕਿਸੇ ਦੀ ਪਰਵਾਹ ਵੀ ਨਹੀਂ ਕਰਦਾ। ਇਉਂ ਭਗਤਾਂ ਦਾ ਰਾਖਾ ਮਾਲਕ ਵਾਹਿਗੁਰੂ ਹੁੰਦਾ ਹੈ। ਉਹ ਕਦੇ ਵੀ ਆਪਣੇ ਭਗਤਾਂ ਨੂੰ ਤਤੀ ਵਾਉ ਨਹੀਂ ਲੱਗਣ ਦਿੰਦਾ। ਨਾਲੇ ਭਗਤ ਤਾਂ ਵਾਹਿਗੁਰੂ ਜੀ ਨੂੰ ਆਪਣੇ ਨਾਲੋਂ ਵਧ ਪਿਆਰੇ ਹੁੰਦੇ ਨੇ। ਦੁਖ ਸਿਖ ਦੇ ਸਰੀਰ ਨੂੰ ਹੁੰਦਾ ਹੈ ਗੁਰੂ ਇਸ ਦੁਖ ਨੂੰ ਮਹਿਸੂਸ ਕਰਦਾ ਹੈ। ਇਹ ਹੈ ਕਿ ਜਿਹੜਾ ਐਡਾ Bond ਕਾਇਮ ਰਖਦਾ ਹੈ। ਇਹ ਪ੍ਰੇਮ ਹੈ, ਜੋ ਪਰਮਾਤਮਾ ਦਾ ਸਰੂਪ ਹੈ। ਸ੍ਰੀ ਕਲਗੀਧਰ ਜੀ ਮਹਾਰਾਜ ਜਦੋਂ ਭਾਈ ਜੋਗਾ ਜੀ ਨੂੰ ਮਾਇਆ ਅਗਨ 'ਚੋਂ ਕੱਢਦੇ ਹਨ ਤੇ ਜਦੋਂ ਵਾਪਿਸ ਭਾਈ ਜੋਗਾ ਗੁਰੂ ਸ਼ਰਨ ਵਿਚ ਪਹੁੰਚਦੇ ਹਨ ਤਾਂ ਪਸ਼ਚਾਤਾਪ ਦੇ ਕੁਝ ਇਹੋ ਜਿਹੇ ਉਛਾਲੇ ਉਹਨਾਂ ਦੇ ਮਨ ਅੰਦਰ ਉਪਜਦੇ ਹਨ –

*ਰਾਖਿ ਲੇਹੁ ਹਮ ਤੇ ਬਿਗਰੀ॥*
*ਸੀਲੁ ਧਰਮੁ ਜਪੁ ਭਗਤਿ ਨ ਕੀਨੀ*
*ਹਉ ਅਭਿਮਾਨ ਟੇਢ ਪਗਰੀ॥*
*ਅਮਰ ਜਾਨਿ ਸੰਚੀ ਇਹ ਕਾਇਆ*
*ਇਹ ਮਿਥਿਆ ਕਾਚੀ ਗਗਰੀ॥*
*ਜਿਨਹਿ ਨਿਵਾਜਿ ਸਾਜਿ ਹਮ ਕੀਏ*
*ਤਿਸਹਿ ਬਿਸਾਰਿ ਅਵਰ ਲਗਰੀ॥*
*ਸੰਧਿਕ ਤੋਹਿ ਸਾਧ ਨਹੀ ਕਹੀਅਉ*
*ਸਰਨਿ ਪਰੇ ਤੁਮਰੀ ਪਗਰੀ॥*
*ਕਹਿ ਕਬੀਰ ਇਹ ਬਿਨਤੀ ਸੁਨੀਅਹੁ*
*ਮਤ ਘਾਲਹੁ ਜਮ ਕੀ ਖਬਰੀ॥ ਪੰਨਾ – 856*

*ਲੂਕ ਕਰਤ ਬਿਕਾਰ ਬਿਖੜੇ ਪ੍ਰਭ ਨੇਰਹੂ ਤੇ ਨੇਰਿਆ॥*
*ਬਿਨਵੰਤਿ ਨਾਨਕ ਦਇਆ ਧਾਰਹੁ ਕਾਢਿ ਭਵਜਲ ਫੇਰਿਆ॥*
*ਪੰਨਾ – 704*

ਐਸੇ ਸੰਕਲਪ-ਵਿਕਲਪ ਕਰਦਾ ਜਦ ਗੁਰੂ ਮਹਾਰਾਜ ਦੇ ਸਨਮੁਖ ਹੁੰਦਾ ਹੈ ਤਦ ਸਾਹਿਬ ਇਕ ਦਮ ਸਵਾਲ ਕਰਦੇ ਨੇ, "ਭਾਈ ਜੋਗਾ! ਦਸੋ ਤਾਂ ਕਿਥੋਂ ਆ ਰਹੇ ਹੋਂ?" ਘਟ-ਘਟ ਦੇ ਜਾਨਣ ਹਾਰੇ ਪ੍ਰਭੂ ਨੂੰ ਕੀ ਜਵਾਬ ਦਿੰਦਾ। ਜਦੋਂ ਕੋਈ ਸੂਰਾ ਬਾਣ ਮਾਰਦਾ ਹੈ ਫਿਰ ਕਮਜ਼ੋਰ ਤਾਂ ਮਰਦਾ ਹੀ ਹੈ। ਭਾਈ ਜੋਗਾ ਕੋਲ ਕੋਈ ਜਵਾਬ ਨਹੀਂ, ਬੋਲ ਨਹੀਂ ਹੁੰਦਾ, ਉੱਚੀ-ਉੱਚੀ ਰੋਂਦਾ ਹੈ, ਨੇਤਰਾਂ 'ਚੋਂ ਜਲ ਜਾਂਦਾ ਹੈ। ਗੁਰੂ ਮਹਾਰਾਜ ਜੀ ਵੀ ਬੈਰਾਗ 'ਚ ਆ ਜਾਂਦੇ ਨੇ ਤੇ ਫੁਰਮਾਉਂਦੇ ਨੇ, "ਭਾਈ ਤੂੰ ਤਾਂ ਸਾਨੂੰ ਇਕਰਾਰ ਦਿੱਤਾ ਸੀ ਕਿ ਗੁਰੂ! ਮੈਂ ਤੇਰੇ ਜੋਗਾ।" ਸਾਨੂੰ ਚਾਹੇ ਜਿਥੇ ਮਰਜੀ ਲੈ ਜਾਂਦਾ, ਪਰ ਵੇਸਵਾ ਦੇ ਦੁਆਰੇ ਤੇ ਨਾਂ ਲਿਜਾਂਦਾ। ਭਾਈ ਸਾਹਿਬ ਦੀ ਜੋ ਦਸ਼ਾ ਇਹ ਸੁਣ ਕੇ ਹੋਈ ਉਹ ਤਾਂ ਵਾਹਿਗੁਰੂ ਜੀ ਹੀ ਜਾਣ ਸਕਦੇ ਹਨ। ਪਰ ਅੰਤੀਂ ਸਾਹਿਬ ਨੇ ਫਿਰ ਬਖਸ਼ ਲਿਆ। ਗੁਰਮੁਖੋ ਸਾਹਿਬ ਡਾਢਾ ਸੀ ਜੋਗਾ ਬਚ ਗਿਆ, ਗੁਰੂ ਨੇ ਰੱਖ ਲਿਆ। ਕਲਜੁਗ ਵਿਚ ਮਾਇਆ ਦੀ ਅਗਨ ਐਸੀ ਪ੍ਰਬਲ ਹੈ, ਸਿਖ ਦੀ ਮਜਾਲ ਹੈ ਕਿ ਉਹ ਆਪਣੇ ਬਲਬੋਤੇ ਤੇ ਐਸੇ ਬਿਖੜੇ ਪੈਂਡੇ ਨੂੰ ਤਹਿ ਕਰ ਸਕੇ? ਸਿਖ ਤੋਂ ਪੈਰ-ਪੈਰ ਤੇ ਗਲਤੀ ਹੁੰਦੀ ਹੈ, ਪਰ ਪ੍ਰਭੂ ਸੁਘੜ ਮਾਂ ਦੀ ਨਿਆਈ, ਸ੍ਵਾਸ-ਸ੍ਵਾਸ ਸਿਖ ਦੀ ਪ੍ਰਤਿਪਾਲਨਾ ਕਰਦਾ ਹੈ। ਬੱਚਾ ਅੱਗ ਦੀ ਭਿਆਨਕ ਲਪਟ ਦੇ



Sri Satguru Jagjit Singh Ji eLibrary NamdhariElibrary@gmail.com

ਸੇਕ ਤੋਂ ਜਾਣੂ ਨਹੀਂ ਹੁੰਦਾ। ਉਸ ਨੂੰ ਅੱਗ ਦੇਖਣ ਨੂੰ ਚੰਗੀ ਲਗਦੀ ਹੈ, ਮਾਂ ਦੇ ਰੋਕਣ ਦੇ ਬਾਅਦ ਵੀ ਅੱਗ ਨੂੰ ਫੜਨ ਜਾਂਦਾ ਹੈ। ਪਰ ਮਾਂ ਸੁਘੜ ਹੈ ਡਾਢੀ ਵੀ ਹੈ। ਉਹ ਬੱਚੇ ਨੂੰ ਜਿਵੇਂ ਚਾਹੇ ਗੁੱਸੇ ਨਾਲ, ਪਿਆਰ ਨਾਲ, ਰੋਕਦੀ ਹੈ। ਉਸਨੂੰ ਬਚਾਉਂਦੀ ਹੈ। ਗੁਰੂ ਰੂਪ ਮਾਤਾ, ਗੁਰੂ ਰੂਪ ਪਿਤਾ ਵੀ ਸਾਡਾ ਬਚਾਅ ਇਸੇ ਤਰ੍ਹਾਂ ਕਰਦਾ ਹੈ।

ਗੁਰੂ ਦੀ ਮਿਹਰ ਦਾ ਹਥ ਜਦੋਂ ਸਿਖ ਦੇ ਸਿਰ ਤੇ ਹੋਵੇ, ਉਸ ਨੂੰ ਕੌਣ ਮਾਰ ਸਕਦਾ ਹੈ? ਉਸ ਦੇ ਤਾਂ ਪਰਛਾਵੇਂ ਵੱਲ ਕੋਈ ਝਾਕ ਨਹੀਂ ਸਕਦਾ। ਜਦੋਂ ਭਾਈ ਬਿੱਧੀ ਚੰਦ ਜੀ ਨੇ ਗੁਲਬਾਗ, ਦਿਲਬਾਗ ਨਾਂ ਦੇ ਘੋੜੇ ਮੁਗਲਾਂ ਦੇ ਕਿਲੇ ਤੋਂ ਅਜ਼ਾਦ ਕਰਵਾਏ ਤਾਂ ਸਿਧੀ ਕਿਲੇ ਤੋਂ ਛਾਲ ਮਰਵਾ ਦਿੱਤੀ ਤੇ ਧਿਆਨ ਕਿਸਦਾ ਧਰਿਆ? ਸਾਹਿਬ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦਾ। ਸੱਚੇ ਸੁਲਤਾਨ, ਸੱਚੀ ਸਰਕਾਰ ਨੂੰ ਸੱਚੇ ਦਿਲੋਂ ਯਾਦ ਕਰਨ ਵਾਲਾ ਗੁਰਸਿਖ ਕਦੇ ਹਾਰਦਾ ਨਹੀਂ ਕਿਉਂਕਿ ਉਹ ਡਾਢੇ ਦੀ ਸ਼ਰਨ ਲੈ ਰਿਹਾ ਹੈ। ਉਸ ਦੀ ਸ਼ਰਨ ਲੈ ਰਿਹਾ ਹੈ ਜਿਸ ਬਾਰੇ ਗੁਰਬਾਣੀ ਦਾ ਪਵਿੱਤਰ ਫੁਰਮਾਨ ਹੈ-

***ਜਿਸ ਦਾ ਸਾਹਿਬੁ ਡਾਢਾ ਹੋਇ॥***
***ਤਿਸ ਨੋ ਮਾਰਿ ਨ ਸਾਕੈ ਕੋਇ॥*** ***ਪੰਨਾ - 842***

ਦੁਨੀਆਂ ਦੀ ਗੱਲ ਤਾਂ ਇਕ ਪਾਸੇ, ਉਹ ਤਾਂ ਲੋਕ ਪਰਲੋਕ ਵਿਚ ਵੀ ਮਦਦ ਕਰਦਾ ਹੈ। ਭਗਤ ਪ੍ਰਹਿਲਾਦ ਨੂੰ ਉਸਦੇ ਪਿਤਾ ਹਰਨਾਕਸ਼ ਨੇ ਕਿੰਨੇ ਕਸ਼ਟ ਦਿੱਤੇ। ਸ਼ਰੀਰ ਭਾਵੇਂ ਬਾਲ ਅਵਸਥਾ 'ਚੋਂ ਵਿਚਰ ਰਿਹਾ ਸੀ ਪਰ ਨਿਸ਼ਚਾ ਅਟੁੱਟ ਸੀ। ਫਿਰ ਹੋਇਆ ਕੀ? ਥੰਮ੍ਹ ਪਾੜ ਕੇ ਪ੍ਰਭੂ ਨਰਸਿੰਘ ਰੂਪ ਵਿਚ ਪ੍ਰਗਟ ਹੋਏ ਤੇ ਆਪਣੇ ਭਗਤ ਦੀ ਲਾਜ ਰਖੀ। ਭਾਈ ਗੁਰਦਾਸ ਜੀ ਇਸ ਵਰਤਾਂਤ ਦਾ ਵਰਨਣ ਇਸ ਤਰ੍ਹਾਂ ਕਰਦੇ ਹਨ -

***ਘਰਿ ਹਰਣਾਖਸ ਦੈਤ ਦੇ ਕਲਰਿ ਕਵਲੁ ਭਗਤੁ ਪ੍ਰਹਿਲਾਦੁ।***
***ਪੜ੍ਹਨ ਪਠਾਇਆ ਚਾਟਸਾਲ ਪਾਂਧੈ ਚਿਤਿ ਹੋਆ ਅਹਿਲਾਦ।***
***ਸਿਮਰੈ ਮਨ ਵਿਚਿ ਰਾਮ ਨਾਮ ਗਾਵੈ ਸਬਦੁ ਅਨਾਹਦ ਨਾਦ।***
***ਭਗਤਿ ਕਰਨਿ ਸਭ ਚਾਟੜੈ ਪਾਂਧੇ ਹੋਇ ਰਹੇ ਵਿਸਮਾਦੁ।***
***ਰਾਜੇ ਪਾਸਿ ਰੂਆਇਆ ਦੋਖੀ ਦੈਤਿ ਵਧਾਇਆ ਵਾਦੁ।***
***ਜਲ ਅਗਨਿ ਵਿਚਿ ਘਤਿਆ ਜਲੈ ਨ ਡੁਬੈ ਗੁਰ ਪਰਸਾਦਿ।***
***ਕਢਿ ਖੜਗੁ ਸਦਿ ਪੁਛਿਆ ਕਉਣੁ ਸੁ ਤੇਰਾ ਹੈ ਉਸਤਾਦੁ।***
***ਥੰਮ੍ਹ ਪਾੜਿ ਪਰਗਟਿਆ ਨਰਸਿੰਘ ਰੂਪ ਅਨੂਪ ਅਨਾਦਿ।***
***ਬੇਮੁਖ ਪਕੜਿ ਪਛਾੜਿਅਨੁ ਸੰਤ ਸਹਾਈ ਆਦਿ ਜੁਗਾਦਿ।***
***ਜੈ ਜੈ ਕਾਰ ਕਰਨਿ ਬ੍ਰਹਮਾਦਿ॥***
***ਭਾਈ ਗੁਰਦਾਸ ਜੀ ਦੀ ਵਾਰ 10/2***

ਹੁਣ ਸਾਹਿਬ ਪੂਰਾ ਸੀ ਤੇ ਆ ਬਹੁੜਿਆ ਭਗਤ ਦੀ ਲਾਜ ਰੱਖਣ, ਤੇ ਜੇ ਨਾਂ ਹੁੰਦਾ ਤਾਂ ਫਿਰ ਕੀ ਬਣਦਾ? ਪੂਰਾ ਹੀ ਭਰਮਾਂ ਦੇ ਛੌੜ ਕਟਦਾ ਹੈ, ਪੂਰਾ ਹੀ ਸਿਖ ਨੂੰ ਬਚਾਉਂਦਾ ਤੇ ਪੂਰਾ ਸਤਿਗੁਰੂ ਸਿਖ ਨੂੰ ਅਮਰ ਹੀ ਨਹੀਂ ਕਰਦਾ ਸਗੋਂ ਸੱਚੇ ਦੇ ਘਰ ਪਹੁੰਚਾ ਕੇ ਆਉਂਦਾ ਹੈ। ਪਰ ਇਥੇ ਇਕ ਗਲ ਸਪਸ਼ਟ ਕਰਾਂ ਕਿ ਜਿਹੜਾ ਗੁਰੂ ਪੂਰਾ ਨਹੀਂ, ਉਹ ਡਾਢਾ ਵੀ ਨਹੀਂ ਹੋ ਸਕਦਾ। ਡਾਢਾ ਵੀ ਉਹ ਹੋਵੇਗਾ ਜਿਹੜਾ ਪੂਰਾ ਹੋਵੇਗਾ। ਨਕਲ ਵੀ ਉਹੀ ਅਧਿਆਪਕ ਰੁਕਵਾ ਸਕਦਾ ਹੈ ਜਿਸ ਨੇ ਆਪ ਕਦੇ ਨਕਲ ਨਾਂ ਮਾਰੀ ਹੋਵੇ ਤੇ ਜੇ ਆਪ ਹੀ ਨਕਲ ਮਾਰ ਕੇ ਪਾਸ ਹੁੰਦਾ ਰਿਹਾ ਹੋਵੇ, ਫਿਰ ਕੀ ਬਣੇਗਾ, ਤੁਸੀਂ ਜਾਣਦੇ ਹੀ ਹੋ।

ਬੇਅੰਤ ਸਾਖੀਆਂ ਪਰਮਾਣ ਸਰੂਪ ਹੋ ਕੇ ਇਤਿਹਾਸ ਦੇ ਪੰਨਿਆਂ ਦਾ ਸਿੰਗਾਰ ਬਣੀਆਂ ਹਨ ਜੋ ਦਰਸਾ ਰਹੀਆਂ ਹਨ ਕਿ ਅਕਾਲ ਪੁਰਖ ਕਿਸ ਤਰ੍ਹਾਂ ਆਪਣੇ ਭਗਤਾਂ ਦੀ ਰਾਖੀ ਕਰਦਾ ਹੈ, ਕਿਵੇਂ ਡਾਢਾ ਬਣਦਾ ਹੈ, ਕਿਵੇਂ ਭੋਲਾ ਹੈ। ਪਰ ਡਾਢੇ ਦਾ ਮਤਲਬ ਇਹ ਹਰਗਿਜ਼ ਨਾਂ ਲੈ ਲੈਣਾ ਕਿ ਵਾਹਿਗੁਰੂ ਜੀ ਨੂੰ ਬਹੁਤ ਗੁੱਸਾ ਆਉਂਦਾ ਹੈ। ਨਹੀਂ, ਗੁੱਸਾ ਪਰਮੇਸ਼ਰ ਨੂੰ ਕਦੇ ਆਉਂਦਾ ਹੀ ਨਹੀਂ ਤੇ ਕੌੜਾ ਉਹ ਕਦੇ ਬੋਲਦਾ ਹੀ ਨਹੀਂ। ਮਿਠ ਬੋਲੜਾ ਪ੍ਰਭੂ ਕਿਵੇਂ ਕੌੜਾ ਬੋਲ ਸਕਦਾ। ਗੁਰਬਾਣੀ ਤਾਂ ਗਵਾਹੀ ਦੇ ਰਹੀ ਹੈ -

***ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ॥***
***ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ॥***
***ਪੰਨਾ - 784***

ਜਿਨ੍ਹਾਂ ਨੂੰ ਵੀ ਗੁਰੂ ਨਾਨਕ ਜੈਸੇ ਗੁਰੂ ਮਿਲ ਗਏ ਹਨ ਤੇ ਬਖਸ਼ੀਆਂ ਰੂਹਾਂ ਦਾ ਸਤਿਸੰਗ ਮਿਲ ਗਿਆ ਹੈ ਉਹਨਾਂ ਨੂੰ ਤਾਂ ਕਿਧਰੇ ਭਟਕਣ ਦੀ, ਕਿਸੇ ਵੱਲ ਝਾਂਕਣ ਦੀ ਵੀ ਲੋੜ ਨਹੀਂ। ਇਹੀ ਦਰ, ਇਹੀ ਡਾਢਾ ਸਾਹਿਬ ਸਭ ਨੂੰ ਤਾਰਨ, ਉਬਾਰਨ ਤੇ ਪ੍ਰਤਿਪਾਰਨ ਦੇ ਸਮਰੱਥ ਹੈ। ਵਾਹਿਗੁਰੂ ਕਿਰਪਾ ਕਰੇ, ਕਿਰਪਾ ਨਿਧ ਮਿਹਰ ਕਰੇ, ਐਸੇ ਡਾਢੇ ਸਾਹਿਬ ਦਾ ਹੱਥ, ਉਸਦੇ ਪਿਆਰਿਆਂ ਦਾ ਹਥ ਹਮੇਸ਼ਾਂ ਹੀ ਸਾਡੇ ਸਿਰ ਤੇ ਰਹੇ, ਅਸੀਂ ਵੀ ਦੁਨੀਆਂ ਤੋਂ ਸੁਰਖਰੂ ਹੋ ਕੇ, ਬੇਪਰਵਾਹ ਹੋ ਕੇ, ਆਪਣੇ ਸਾਹਿਬ ਦੀ ਚਾਕਰੀ ਨੂੰ ਸਮਰਪਿਤ ਹੋਈਏ, ਉਸ ਪੂਰਨ ਜੋਤ ਦੇ ਚਰਨਾਂ ਵਿਚ ਇਹੋ ਬਿਨੈ ਹੈ।



---

(ਪੰਨਾ 9 ਦੀ ਬਾਕੀ)

ਗੁਰੂ ਨਾਨਕ ਦੇ ਘਰੋਂ ਮਿਲਦਾ ਹੈ, ਗੁਰੂ ਮਹਾਰਾਜ ਰੱਬੀ ਦਰਗਾਹ 'ਚੋਂ ਰਿਧੀਆਂ, ਸਿਧੀਆਂ ਨਹੀਂ ਲੈ ਕੇ ਆਏ, ਕੋਈ ਇਤਿਹਾਸਕ ਗੱਲਾਂ ਨਹੀਂ ਲੈ ਕੇ ਆਏ, ਕੇਵਲ ਨਾਮ ਹੀ ਦਰਗਾਹ ਵਿਚੋਂ ਲੈ ਕੇ ਆਏ ਹਨ।

***ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ॥***
***ਪੰਨਾ - 687***

ਸੋ ਇਸ ਤਰ੍ਹਾਂ ਸਾਧ ਸੰਗਤ ਜੀ! ਨਾਮ ਦੀ ਮਹਿਮਾ ਗੁਰੂ ਮਹਾਰਾਜ ਜੀ ਨੇ ਸਾਲਸਰਾਇ ਨੂੰ ਵੀ ਦੱਸੀ ਤੇ ਸਾਨੂੰ ਵੀ ਦੱਸੀ ਹੈ। ਸੋ ਹੁਣ ਸਮਾਂ ਇਜਾਜ਼ਤ ਨਹੀਂ ਦਿੰਦਾ। ਹੁਣ ਸਾਰੇ ਪ੍ਰੇਮੀ ਗੁਰੂ ਸਤੋਤਰ 'ਚ ਬੋਲੋ ਤੇ ਜਿਹੜੇ ਹਾਲੇ ਤੱਕ ਨਹੀਂ ਬੋਲੇ ਉਹ ਵੀ ਆਪਣੀ ਰਸਨਾ ਪਵਿਤਰ ਕਰਨ ਦੀ ਖੇਚਲ ਕਰੋ।

ਅਨੰਦ ਸਾਹਿਬ

ਗੁਰੂ ਸਤੋਤਰ

ਅਰਦਾਸ





Sri Satguru Jagjit Singh Ji eLibrary NamdhariElibrary@gmail.com

# ਵਿਸਮਾਦ

***ਸੰਤ ਵਰਿਆਮ ਸਿੰਘ ਜੀ***
***ਬਾਨੀ ਤੇ ਮੁਖੀ ਵਿ. ਗੁ. ਰੂ. ਮਿਸ਼ਨ।***

ਜਦੋਂ ਆਦਮੀ ਦੀ ਸੁਰਤ ਗਹਿਰੇ ਤਲਾਂ ਤੇ ਟਕਰਾਅ ਜਾਵੇ ਤਾਂ ਆਪਣੇ ਆਪ ਹੀ ਉਸ ਦੇ ਅੰਦਰ ਪ੍ਰਸ਼ਨ ਉਠਦਾ ਹੈ ਕਿ ਸ੍ਰਿਸ਼ਟੀ ਨੂੰ ਸਾਜਣ ਵਾਲਾ ਕੌਣ ਹੈ? ਕਿਸ ਆਸਰੇ ਤੇ ਇਹ ਸ੍ਰਿਸ਼ਟੀ ਚਲ ਰਹੀ ਹੈ? ਇਸ ਦਾ ਪ੍ਰਬੰਧ ਕਰਤਾ ਕਿਥੇ ਬੈਠਾ ਹੈ? ਉਹਦੇ ਕੋਲ ਪ੍ਰਬੰਧ ਵਾਸਤੇ ਕੀ ਕੋਈ ਹੋਰ ਵੀ ਸ਼ਕਤੀਆਂ ਵਿਅਕਤੀਆਂ ਹਨ ਕਿਉਂਕਿ ਸੁਰਤ ਉਸ ਵੇਲੇ ਹੈਰਾਨ ਹੋ ਜਾਂਦੀ ਹੈ ਕਿ ਇਹ ਸ੍ਰਿਸ਼ਟੀ ਤਾਂ ਬੇਅੰਤ (infinity) ਹੈ, ਬੇਅੰਤ ਦਾ ਭਾਵ ਹੈ ਜਿਸ ਬਾਰੇ ਪੂਰੀ ਤਰ੍ਹਾਂ ਜਾਣਿਆ ਹੀ ਨਾ ਜਾ ਸਕੇ, ਜਿੰਨਾਂ ਜਾਣ ਲਿਆ ਉਸ ਤੋਂ ਹੋਰ ਅੱਗੇ ਓਨਾਂ ਹੀ ਨਜ਼ਰ ਆਵੇ। ਸੋ ਬੇਅੰਤ ਆਪਣੇ ਅੰਤ ਤੋਂ ਅਤਿ ਉਚੇਰਾ ਹੁੰਦਾ ਹੈ ਜਿਸਨੂੰ ਕੋਈ ਜਾਣ ਨਹੀਂ ਸਕਦਾ। ਗਿਣਤੀਆਂ ਮਿਣਤੀਆਂ ਵੀ ਬਹੁਤ ਹੀ ਛੋਟੀ ਹੱਦ ਤਕ ਰਹਿ ਜਾਂਦੀਆਂ ਹਨ। ਉਹ ਸ਼ਕਤੀ ਵੇਖਿਆਂ ਤੋਂ ਕੇਵਲ ਅਨੁਭਵ ਹੀ ਕੀਤੀ ਜਾ ਸਕਦੀ ਹੈ, ਜਾਨਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਇਹ ਪ੍ਰਸ਼ਨ ਜਦੋਂ ਬਹੁਤ ਗਹਿਰੇ ਤਲ ਤੇ ਸੁਰਤ ਪਹੁੰਚਦੀ ਹੈ ਉਹਦੇ ਨਾਲ ਹੀ ਆਉਂਦੇ ਹਨ। ਸੋਚ ਫੁਰਦੀ ਹੈ ਫੇਰ ਵਾਹਿਗੁਰੂ ਜੀ ਕੀ ਹੋਇਆ? ਕੀ ਸਾਡੀ ਜਾਣੀ-ਪਛਾਣੀ, ਦੇਖੀ-ਪਰਖੀ, ਸਮਝੀ-ਸੋਚੀ ਅਤੇ ਬੇਅੰਤ ਵਜੂਦਾਂ ਵਿਚੋਂ ਇਕ ਵਜੂਦ ਹੈ? ਜਗ ਕੀ ਹੈ? ਇਥੇ ਹੀ ਖਹਿੜਾ ਨਹੀਂ ਛੁਟਦਾ। ਇਸ ਤੋਂ ਵੀ ਅੱਗੇ ਹੋਰ ਵਧਦੇ ਹਾਂ ਤਾਂ ਮੇਰੀ ਅਤੇ ਮੈਂ ਦਾ ਅੜਿੱਕਾ ਖੜ੍ਹਾ ਹੋ ਜਾਂਦਾ ਹੈ। ਅਖੀਰ ਹੋਰ ਗਹਿਰਾ ਹੁੰਦਾ ਹੁੰਦਾ ਕਿਸੇ ਸ਼ਾਂਤ ਰਸ ਵਿਚ ਵਲਵਲੇ ਦੇ ਦੇਸ਼ਾਂ ਵਿਚ ਉਡਾਰੀਆਂ ਮਾਰਦਾ ਹੋਇਆ ਕਿਸੇ ਵੀ ਨਿਰਨੇ ਤੇ ਨਹੀਂ ਪਹੁੰਚਦਾ। ਜਦੋਂ ਸੁਰਤ ਸੂਖਸ਼ਮ ਮੰਡਲਾਂ ਵਿਚੋਂ ਸੰਸਾਰੀ ਮੰਡਲ ਵਿਚ ਪ੍ਰਵੇਸ਼ ਕਰਦੀ ਹੈ ਜਿਸ ਵਿਚ ਸਾਡਾ ਇਹ ਸਰੀਰ, ਸਾਡੀ ਇਹ ਹੋਂਦ, ਸਾਡਾ ਪਿਆਰ, ਸਾਡੇ ਨਖਰੇ, ਸਾਡੇ ਘਾਟੇ, ਸਾਡੀ ਨਿੰਦਾ, ਸਾਡੀ ਉਸਤਤਿ ਇਕ ਹੋਂਦ ਕਾਇਮ ਕਰਦੀ ਹੈ ਉਸ ਵਿਚ ਜਾ ਕੇ ਉਸਦਾ ਰੂਪ ਬਣ ਕੇ ਸਤਿ ਪ੍ਰਤੀਤ ਦਿੰਦਾ ਹੈ। ਇਹ ਇਕ ਬੜਾ ਭਾਰੀ ਪ੍ਰਸ਼ਨ ਹੈ ਜਿਸ ਨੂੰ ਹੱਲ ਕੀਤਿਆਂ ਬਗੈਰ ਗਿਆਨ ਨਹੀਂ ਹੁੰਦਾ। ਇਸੇ ਕਰਕੇ ਗੁਰੂ ਮਹਾਰਾਜ ਜੀ ਨੇ ਵੀ ਬਾਰ ਬਾਰ ਜ਼ਿਕਰ ਕੀਤਾ ਹੈ ਕਿ ਪਿਆਰਿਆ, ਇਸ ਮਸਲੇ ਦਾ ਹੱਲ ਤੂੰ ਆਪਣੇ ਆਪ ਕਿਸੇ ਤਰੀਕੇ ਨਾਲ ਵੀ ਨਹੀਂ ਕਰ ਸਕਦਾ। ਇਸ ਦੇ ਵਾਸਤੇ ਉਸੇ ਅਨਾਹਤ ਸ਼ਕਤੀ ਦੀ ਇਕ ਧਾਰਾ ਜਿਸ ਨੂੰ ਗੁਰ ਪ੍ਰਸਾਦਿ ਨਾਲ ਸੰਬੋਧਤ ਕੀਤਾ ਗਿਆ ਹੈ ਉਸ ਦੀ ਸਾਕਾਰ ਰੂਪ ਵਿਚ ਦਇਆ ਭਰੀ ਮਦਦ ਦੀ ਲੋੜ ਹੈ। ਇਸ ਬਾਰੇ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਾਰੇ ਸੰਸਾਰ ਦੀ ਜਾਣਕਾਰੀ ਲਈ ਬਹੁਤ ਹੀ ਵਿਸਥਾਰਪੂਰਬਕ ਦਰਸਾਇਆ ਗਿਆ ਹੈ ਕਿ ਜਦੋਂ ਤਕ ਸਮਰੱਥ ਗੁਰੂ ਸ਼ਕਤੀ ਕੋਈ ਰਾਹ ਨਹੀਂ ਦਿਖਾਉਂਦੀ, ਕੋਈ ਅੰਦਰਲੇ ਹਨ੍ਹੇਰੇ ਨੂੰ ਮਿਟਾਉਣ ਲਈ ਪ੍ਰਕਾਸ਼ ਨਹੀਂ ਦਿਖਾਉਂਦੀ ਓਨਾਂ ਚਿਰ ਅੰਦਰ ਹਨ੍ਹੇਰਾ ਹੀ ਬਣਿਆ ਰਹਿੰਦਾ ਹੈ।

ਕਿਉਂਕਿ ਇਹ ਜੀਵ ਹਨ੍ਹੇਰੇ ਮੰਡਲ ਵਿਚ ਵਾਸ ਰਖਦਾ ਹੈ, ਹਨ੍ਹੇਰੇ ਵਿਚ ਇਹ ਸ਼ਕਤੀ ਨਹੀਂ ਹੈ ਕਿ ਉਹ ਪ੍ਰਕਾਸ਼ ਵਾਂਗੂੰ ਪ੍ਰਤੱਖ ਗਿਆਨ ਕਰਾ ਦੇਵੇ ਅਤੇ ਇਸ ਗੁੰਝਲ ਨੂੰ ਖੋਲ੍ਹ ਕੇ ਜੀਵ ਨੂੰ ਸਦਾ ਸੁੱਖਾਂ ਦੇ ਮੰਡਲ ਵਿਚ ਪ੍ਰਵੇਸ਼ ਕਰਾ ਦੇਵੇ। ਇਹ ਗੁਰੂ ਸ਼ਕਤੀ ਅਨਾਦੀ ਕਾਲ ਤੋਂ ਚਲੀ ਆਉਂਦੀ ਹੈ। ਉਸ ਨੂੰ ਕ੍ਰਿਪਾਲੂ, ਦਿਆਲੂ ਦੱਸਿਆ ਹੈ ਜਿਸ ਨੂੰ ਸਭ ਤੋਂ ਮੁੱਢਲੇ ਮੰਤਵ ਵਿਚ ਏਕੰਕਾਰ ਦੀ ਵਿਆਖਿਆ ਕਰਦੇ ਹੋਏ ਗੁਰੂ ਸਾਹਿਬ ਨੇ ਗੁਰ ਅਤੇ ਪ੍ਰਸਾਦਿ ਵਿਚ ਪ੍ਰਗਟ ਕੀਤਾ ਹੈ। ਜਿਸ ਤਰ੍ਹਾਂ ਦੇ ਨਾਲ ਏਕੰਕਾਰ ਜੀ ਨੂੰ ਜਣਾਉਣ ਵਾਲੇ ਜਿੰਨਾਂ ਚਿਰ ਓਅੰਕਾਰ ਨੂੰ ਨਹੀਂ ਸਮਝਦੇ ਓਨਾਂ ਚਿਰ ਅਸੀਂ ਅਗਿਆਨਤਾ ਦੇ ਖੱਡੇ ਵਿਚ ਹੀ ਪਏ ਹੋਏ ਹਾਂ। ਕਿਉਂਕਿ ਇਸ ਗੁਰਮੰਤਰ ਤੋਂ ਪ੍ਰਗਟ ਹੁੰਦਾ ਹੈ ਕਿ ਕੇਵਲ ਇਕ ਹਸਤੀ ਜਿਸ ਦਾ ਨਾਮ ਏਕੰਕਾਰ ਰੱਖਿਆ ਗਿਆ ਹੈ ਉਹ ਹੀ ਪਰਮ ਹਸਤੀ ਹੈ, ਉਸ ਦੇ ਕਰੋੜਾਂ ਨਾਮ ਹਨ, ਅਰਬਾਂ ਖਰਬਾਂ ਨਾਮ ਹਨ। ਉਹ ਹੀ ਇਕ ਹਸਤੀ ਇਕ ਤੋਂ ਅਨੇਕ ਹੋ ਕੇ ਸੰਸਾਰ ਵਿਚ ਵਿਦਮਾਨ ਹੈ ਅਤੇ ਉਸੇ ਦਾ ਹੀ ਪਸਾਰਾ ਆਪਣੇ ਆਪ ਤੋਂ ਹੋ ਕੇ ਬਹੁ ਰੂਪ ਧਾਰਨ ਕਰ ਲੈਂਦਾ ਹੈ।

ਇਸਦੀ ਅੰਤ ਸਚਾਈ ਨੂੰ ਜਦੋਂ ਤਕ ਨਹੀਂ ਜਾਣਿਆ ਜਾਂਦਾ ਓਦੋਂ ਤਕ ਇਹ ਖਿੰਡਾਓ ਇਕਾਈ ਵਿਚ ਨਹੀਂ ਆ ਸਕਦਾ, ਕੋਈ ਸ਼ਕਤੀ ਨਹੀਂ ਹੈ ਜੋ ਇਸ ਪਸਾਰੇ ਦੇ ਪ੍ਰਭਾਵ ਨੂੰ ਮੰਤਰਿਆਂ, ਜੰਤਰਿਆਂ, ਦਾਨਾਂ, ਪੁੰਨਾਂ, ਤੀਰਥਾਂ ਯਾਤਰਾਵਾਂ ਰਾਹੀਂ ਦੂਰ ਕਰ ਸਕੇ। ਗੁਰਮਤਿ ਅਨੁਸਾਰ ਇਹ ਏਕੰਕਾਰ ਸਰੂਪ ਤੋਂ ਸ਼ਬਦ ਸ਼ਕਤੀ ਓਅੰਕਾਰ ਰਾਹੀਂ ਪਸਾਰਾ ਹੋਇਆ ਜਿਵੇਂ ਕਿ-

***ਨਿਰੰਕਾਰੁ ਆਕਾਰੁ ਹੋਇ ਏਕੰਕਾਰੁ ਅਪਾਰੁ ਸਦਾਇਆ॥***
***ਏਕੰਕਾਰਹੁ ਸਬਦ ਧੁਨਿ ਓਅੰਕਾਰ ਅਕਾਰੁ ਬਣਾਇਆ॥***
***ਭਾਈ ਗੁਰਦਾਸ ਜੀ, ਵਾਰ 26/2***

ਇਸੇ ਹਸਤੀ ਨੂੰ ਸਤਿ ਕਿਹਾ ਗਿਆ ਹੈ, ਸਤਿ ਹਸਤੀ ਹੈ ਜਿਸਨੂੰ being ਵੀ ਕਿਹਾ ਜਾ ਸਕਦਾ ਹੈ ਅਤੇ ਇਸਦੀ ਹੋਰ ਜਾਣਕਾਰੀ ਦਿੰਦਿਆਂ ਗੁਰੂ ਸਾਹਿਬ ਨੇ ਇਸ ਨੂੰ ਸਤਿ ਸ਼ਕਤੀ ਕਹਿੰਦਿਆਂ 'ਨਾਮ' ਦਾ ਵਿਸ਼ੇਸ਼ਣ ਦਿਤਾ ਹੈ। ਜਦੋਂ ਜਗਿਆਸੂ ਅੰਦਰਲੇ ਤਲਾਂ ਦਾ ਸਫਰ ਕਰਨ ਲਈ ਸਾਵਧਾਨ ਹੁੰਦਾ ਹੈ ਤਾਂ ਕੇਵਲ ਏਕੰਕਾਰ ਸਤਿਨਾਮ ਦੀ ਹੋਂਦ ਉਸ ਦੇ ਭਰਮ ਤੇ ਸ਼ੰਕੇ ਦੂਰ ਨਹੀਂ ਕਰ ਸਕਦੇ। ਏਸੇ ਕਰਕੇ ਉਸ ਨੂੰ ਕਰਤਾ ਕਿਹਾ ਗਿਆ ਹੈ, ਉਹ ਵਿਹਲਾ ਬੈਠਣ ਵਾਲਾ ਨਹੀਂ ਹੈ, ਉਹ ਕਰਤਾ ਹੈ, ਸਾਰੀਆਂ ਸ੍ਰਿਸ਼ਟੀਆਂ ਦਾ, ਸਾਰੇ ਦ੍ਰਿਸ਼ਟਮਾਨ ਦਾ, ਸਾਰੇ ਗ੍ਰਹਿਾਂ ਦਾ, ਸਾਰੇ ਮੰਡਲਾਂ ਦਾ ਜਿਨ੍ਹਾਂ ਨੂੰ ਅਸੀਂ ਜਾਣਦੇ ਵੀ ਹਾਂ ਤੇ ਨਹੀਂ ਵੀ ਜਾਣਦੇ। ਉਹ ਸਾਰਿਆਂ ਦਾ ਕਰਤਾ ਹੈ। ਕਈ ਵਾਰੀ ਤਾਂ ਐਉਂ ਅਨੁਭਵ ਹੋਣ ਲਗ ਜਾਂਦਾ ਹੈ ਕਿ ਉਹ ਕਿਤੇ ਅਲੱਗ ਥਲੱਗ ਬਿਰਾਜਮਾਨ ਹੋਣਾ ਹੈ, ਉਥੋਂ ਸ੍ਰਿਸ਼ਟੀ ਰਚੀ ਜਾਂਦਾ ਹੈ। ਗੁਰੂ ਮਹਾਰਾਜ ਨੇ ਫੁਰਮਾਨ ਕੀਤਾ ਕਿ ਉਹ ਪਰਮ ਸ਼ਕਤੀ ਹਰ ਥਾਂ, ਜ਼ਮੀਨ, ਕਾਲ ਅਤੇ ਪੁਲਾੜ (time & space) ਵਿਚ ਇਕ ਰਸ ਹੋ ਕੇ ਬਿਰਾਜ ਰਹੀ ਹੈ।

***ਜਿਮੀ ਜਮਾਨ ਕੇ ਬਿਖੈ ਸਮੱਸਤਿ ਏਕ ਜੋਤ ਹੈ॥***
***ਨ ਘਾਟ ਹੈ ਨ ਬਾਢ ਹੈ, ਨ ਘਾਟਿ ਬਾਢਿ ਹੋਤ ਹੈ॥***
***ਅਕਾਲ ਉਸਤਤਿ***

ਜਿਥੇ ਜਿਥੇ ਵੀ ਸੁਰਤ ਦੀ ਉਡਾਰੀ ਪਹੁੰਚਦੀ ਹੈ ਉਥੇ ਉਹ ਪੂਰੇ ਜੋਬਨ ਵਿਚ ਪਰੀਪੂਰਨ ਹੈ। ਉਸ ਦੇ ਸੁਭਾਅ ਬਾਰੇ



Sri Satguru Jagjit Singh Ji eLibrary NamdhariElibrary@gmail.com

ਦਸਦਿਆਂ ਫੁਰਮਾਨ ਕੀਤਾ ਹੈ ਕਿ ਉਹ ਨਿਰਭਉ ਹੈ, ਨਿਰਵੈਰ ਹੈ, ਉਸ ਤੋਂ ਬਗੈਰ ਹੋਰ ਕੋਈ ਹੈ ਹੀ ਨਹੀਂ। ਕਾਲ ਮੰਡਲ ਦਾ ਉਥੇ ਪ੍ਰਵੇਸ਼ ਹੀ ਨਹੀਂ ਹੁੰਦਾ, ਸਦਾ ਹੀ ਅਕਾਲ ਮੰਡਲ ਦਾ ਖਿੜਾਉ ਬਣਿਆ ਰਹਿੰਦਾ ਹੈ। ਫਿਰ ਉਸ ਦੀ ਹੋਂਦ ਹੈ, ਸੂਰਤ ਹੈ, ਕਿਹੋ ਜਿਹੀ ਹੈ ਜਿਸ ਬਾਰੇ ਫੁਰਮਾਨ ਹੈ –

*ਨਹੀ ਜਾਨ ਜਾਈ ਕਛੂ ਰੂਪ ਰੇਖੰ॥*
*ਕਹਾਂ ਬਾਸ ਤਾ ਕੋ ਫਿਰੈ ਕਉਨ ਭੇਖੰ॥*
*ਕਹਾ ਨਾਮ ਤਾ ਕੋ ਕਹਾ ਕੈ ਕਹਾਵੈ॥*
*ਕਹਾ ਮੈਂ ਬਖਾਨੋ ਕਹੇ ਮੋ ਨ ਆਵੈ॥* **ਬਚਿਤ੍ਰ ਨਾਟਕ**

ਆਦਮੀ ਦੀ ਜੀਵ ਆਤਮਾ ਦੇ ਸਾਮ੍ਹਣੇ ਅੱਖਰਾਂ ਦੀ ਮਜ਼ਬੂਰੀ ਹੈ ਅੱਖਰ ਨਹੀਂ ਜਾਣਦੇ ਕਿ ਕਿਸੇ ਦੇ ਮਨ ਵਿਚ ਕਿੱਡਾ ਬੈਰਾਗ ਹੈ, ਕਿੱਡਾ ਪਿਆਰ ਹੈ, ਕਿੰਨਾ ਵੈਰ ਹੈ, ਵਿਰੋਧ ਹੈ। ਇਸ ਲਈ ਕਾਲ ਤੋਂ ਰਹਿਤ ਹੋਂਦ ਦੀ ਸਮੁੱਚਤਾ ਤਕ ਜੀਵ ਆਤਮਾ ਨਹੀਂ ਪਹੁੰਚ ਸਕਦੀ। ਉਹ ਨਿਰਾ ਗਿਆਨ ਹਨ, ਪੂਰਨ ਗਿਆਨ ਹਨ, ਗਿਆਨ ਹੀ ਉਸ ਦੀ ਹੋਂਦ ਹੈ। ਇਸ ਗਿਆਨ ਦੀ ਹੋਂਦ ਦਾ ਕੋਈ ਰੂਪ, ਰੰਗ, ਰੇਖ, ਭੇਖ ਨਹੀਂ, ਲੇਕਿਨ ਫੇਰ ਵੀ ਹੋਂਦ ਕਾਇਮ ਹੈ, ਅਲੋਪ ਨਹੀਂ ਹੁੰਦੀ, ਅਣਜਾਣਪੁਣੇ ਵਿਚ ਨਹੀਂ ਆਉਂਦੀ। ਇਸ ਨੂੰ ਜਣਾਉਣ ਵਿਚ ਕੇਵਲ ਅਨਾਦੀ ਗੁਰੂ ਦੀ ਕ੍ਰਿਪਾ ਦੀ ਅਵਸ਼ਕਤਾ ਹੈ। ਇਸ ਗੱਲ ਨੂੰ ਜਣਾਉਂਦਿਆਂ ਹੋਇਆਂ ਕਿ ਇਸ ਸੰਸਾਰ ਵਿਚ ਕਿਸੇ ਹੋਰ ਦਾ ਵੀ ਵਾਸ ਹੈ ਜਿਵੇਂ ਕਿ ਹੋਰ ਮਤਾਂ ਦਾ ਖਿਆਲ ਹੈ ਕਿ ਸੰਸਾਰ ਰਚਨਾ ਵਿਚ ਮਾਇਆ ਦੀ ਹੋਂਦ ਬਿਨਾਂ ਸੰਸਾਰ ਰਚਿਆ ਹੀ ਨਹੀਂ ਜਾ ਸਕਦਾ। ਇਸ ਉਪਰ ਉਨ੍ਹਾਂ ਦੇ ਬਹੁਤ ਗਹਿਰੇ ਵਿਚਾਰ ਲਿਖਤ ਵਿਚ ਆਏ ਹੋਏ ਹਨ ਜਿਸ ਤੋਂ ਭੁਲੇਖਾ ਪੈਂਦਾ ਹੈ ਕਿ ਵਾਹਿਗੁਰੂ ਜੀ ਤਾਂ ਸਤਿ ਚਿਤ ਅਨੰਦ ਹਨ ਫੇਰ ਸੰਸਾਰ ਵਿਚ ਦੁਖ ਕਿਥੋਂ ਆ ਗਿਆ, ਸੰਸਾਰ ਵਿਚ ਬੇਚੈਨੀ ਕਿਥੋਂ ਆ ਗਈ? ਪਰ ਗੁਰਮਤਿ ਇਸਦਾ ਕਾਰਨ ਮਾਇਆ ਦੀ ਹੋਂਦ ਨਹੀਂ ਦਸਦੀ। ਆਦਮੀ ਦਾ ਆਪਣਾ ਅਹੰਭਾਵ ਪੈਦਾ ਹੋਣ ਤੇ ਇਹ ਸਰਬ ਸਮਰੱਥ ਹੁੰਦਾ ਹੋਇਆ ਇਕ ਤੋਂ ਅਨੇਕ ਹੋ ਕੇ ਉਸੇ ਏਕਤਾ ਨੂੰ ਭੰਗ ਕਰਕੇ ਅਨੇਕਤਾ ਵਿਚ ਪ੍ਰਵੇਸ਼ ਕਰ ਗਿਆ। ਗੁਰੂ ਮਹਾਰਾਜ ਜੀ ਨੇ ਦ੍ਰਿੜ ਕਰਦਿਆਂ ਫੁਰਮਾਇਆ ਹੈ ਕਿ ਇਸ ਸੰਸਾਰ ਵਿਚ ਆਦਿ ਵਿਚ ਵੀ ਓਹੀ ਸ਼ਕਤੀ ਸੀ, ਜੁਗਾਦਿ ਵਿਚ ਵੀ ਓਹੀ ਸ਼ਕਤੀ ਹੈ–

*ਆਦਿ ਸਚੁ ਜੁਗਾਦਿ ਸਚੁ॥*
*ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥* **ਪੰਨਾ – 1**

ਜੋ ਸਤਿ ਹੈ ਉਹ ਸਦਾ ਅਮਰ ਹੈ ਫੇਰ ਇਹ ਕਾਲ ਕਿਥੋਂ ਆ ਗਿਆ? ਕਿਉਂਕਿ ਉਹ ਸਤਿ ਚਿਤ ਅਨੰਦ ਹੈ ਇਸ ਵਿਚੋਂ ਕਲਾ ਤੇ ਕਲੇਸ਼ ਕਿਥੋਂ ਆ ਗਏ? ਗੁਰੂ ਮਹਾਰਾਜ ਜੀ ਨੇ ਇਸ ਘੁੰਡੀ ਨੂੰ ਹੋਰ ਸੁਖਾਲੀ ਕਰਨ ਲਈ ਇਕ ਲੰਮੇ ਸ਼ਬਦ ਰਾਹੀਂ ਪ੍ਰਗਟਾਓ ਕੀਤਾ ਜਿਸ ਉਪਰ ਵਿਚਾਰ ਕਰਨ ਲਈ ਇਸ ਅੜਾਉਣੀ ਦੇ ਖੋਲ੍ਹਣ ਵਿਚ ਬਹੁਤ ਵੱਡੀ ਮਦਦ ਹੋਵੇਗੀ –

*ਅਰਬਦ ਨਰਬਦ ਧੁੰਧੂਕਾਰਾ॥*
*ਧਰਣਿ ਨ ਗਗਨਾ ਹੁਕਮੁ ਅਪਾਰਾ॥*
*ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ॥*
*ਖਾਣੀ ਨ ਬਾਣੀ ਪਉਣ ਨ ਪਾਣੀ॥*
*ਓਪਤਿ ਖਪਤਿ ਨ ਆਵਣ ਜਾਣੀ॥*
*ਖੰਡ ਪਤਾਲ ਸਪਤ ਨਹੀ ਸਾਗਰ ਨਦੀ ਨ ਨੀਰੁ ਵਹਾਇਦਾ॥*

(ਇਥੋਂ ਕੱਟ ਕੇ ਭੇਜੋ ਜੀ)

## Annual/Life Membership Form - Atam Marg

## ਸਾਲਾਨਾ/ਲਾਈਫ ਮੈਂਬਰਸ਼ਿਪ ਫਾਰਮ – ਆਤਮ ਮਾਰਗ

(ਇਹ ਫਾਰਮ ਭਰ ਕੇ 'ਦਫਤਰ 'ਆਤਮ ਮਾਰਗ' ਰਤਵਾੜਾ ਸਾਹਿਬ, ਡਾਕਖਾਨਾ : ਮੁਲਾਂਪੁਰ ਗਰੀਬਦਾਸ, ਜ਼ਿਲਾ ਰੋਪੜ 140901 ਨੂੰ ਭੇਜੋ ਜੀ)

1. ਜੇ ਆਪ ਪਹਿਲਾਂ ਤੋਂ 'ਆਤਮ ਮਾਰਗ' ਦੇ ਮੈਂਬਰ ਹੋ ਤਾਂ ਪਹਿਲਾ ਮੈਂਬਰਸ਼ਿਪ ਨੰਬਰ ਲਿਖੋ ਜੀ........................
2. ਨਾਮ/ Name............................................................................
3. ਪਿਤਾ ਦਾ ਨਾਮ/Father's Name............................................
4. ਪੂਰਾ ਪਤਾ/Full address.......................................................

.......................................................

.......................................................

PINCODE.......................Telephone..............

ਮੈਂ .................... ਰੁਪਏ ਮਨੀਆਰਡਰ/ਬੈਂਕ ਡਰਾਫਟ/ਚੈਕ ਨੰ.........................ਮਿਤੀ.............................ਰਾਹੀਂ ਭੇਜ ਰਿਹਾ ਹਾਂ। ਮੈਂ **ਸਾਲਾਨਾ/ਲਾਈਫ** ਮੈਂਬਰ ਬਣ ਕੇ ਸਤਿਗੁਰੂ ਜੀ ਦੀ ਨਦਰ ਅਤੇ ਮਹਾਂਪੁਰਸ਼ਾਂ ਦੀਆਂ ਅਸੀਸਾਂ ਦਾ ਪਾਤਰ ਬਣਿਆ ਹਾਂ ਜਿਸ ਦੀ ਮੈਨੂੰ ਬਹੁਤ ਪ੍ਰਸੰਨਤਾ ਹੈ।

ਦਸਤਖਤ................................

ਨਾਮ................................



Sri Satguru Jagjit Singh Ji eLibrary NamdhariElibrary@gmail.com

ਨਾ ਤਦਿ ਸੁਰਗੁ ਮਛੁ ਪਇਆਲਾ।।
ਦੋਜਕੁ ਭਿਸਤੁ ਨਹੀ ਖੈ ਕਾਲਾ॥
ਨਰਕੁ ਸੁਰਗੁ ਨਹੀ ਜੰਮਣੁ ਮਰਣਾ ਨਾ ਕੋ ਆਇ ਨ ਜਾਇਦਾ।।
ਬ੍ਰਹਮਾ ਬਿਸਨੁ ਮਹੇਸੁ ਨ ਕੋਈ॥
ਅਵਰੁ ਨ ਦੀਸੈ ਏਕੋ ਸੋਈ॥
ਨਾਰਿ ਪੁਰਖੁ ਨਹੀ ਜਾਤਿ ਨ ਜਨਮਾ ਨਾ ਕੋ ਦੁਖੁ ਸੁਖੁ ਪਾਇਦਾ॥
ਨਾ ਤਦਿ ਜਤੀ ਸਤੀ ਬਨਵਾਸੀ॥
ਨਾ ਤਦਿ ਸਿਧ ਸਾਧਿਕ ਸੁਖਵਾਸੀ॥
ਜੋਗੀ ਜੰਗਮ ਭੇਖੁ ਨ ਕੋਈ ਨਾ ਕੋ ਨਾਥੁ ਕਹਾਇਦਾ।।
ਜਪ ਤਪ ਸੰਜਮ ਨਾ ਬ੍ਰਤ ਪੂਜਾ।।
ਨਾ ਕੋ ਆਖਿ ਵਖਾਣੈ ਦੂਜਾ॥
ਆਪੇ ਆਪਿ ਉਪਾਇ ਵਿਗਸੈ ਆਪੇ ਕੀਮਤਿ ਪਾਇਦਾ।।
ਨਾ ਸੁਚਿ ਸੰਜਮੁ ਤੁਲਸੀ ਮਾਲਾ॥
ਗੋਪੀ ਕਾਨੁ ਨ ਗਊ ਗੋੁਆਲਾ॥
ਤੰਤੁ ਮੰਤੁ ਪਾਖੰਡੁ ਨ ਕੋਈ ਨਾ ਕੋ ਵੰਸੁ ਵਜਾਇਦਾ॥
ਕਰਮ ਧਰਮ ਨਹੀ ਮਾਇਆ ਮਾਖੀ॥
ਜਾਤਿ ਜਨਮੁ ਨਹੀ ਦੀਸੈ ਆਖੀ॥
ਮਮਤਾ ਜਾਲੁ ਕਾਲੁ ਨਹੀ ਮਾਥੈ ਨਾ ਕੋ ਕਿਸੈ ਧਿਆਇਦਾ।।
ਨਿੰਦੁ ਬਿੰਦੁ ਨਹੀ ਜੀਉ ਨ ਜਿੰਦੋ।।
ਨਾ ਤਦਿ ਗੋਰਖੁ ਨਾ ਮਾਛਿੰਦੋ।।
ਨਾ ਤਦਿ ਗਿਆਨੁ ਧਿਆਨੁ ਕੁਲ ਓਪਤਿ ਨਾ ਕੋ ਗਣਤ ਗਣਾਇਦਾ।।
ਵਰਨ ਭੇਖ ਨਹੀ ਬ੍ਰਹਮਣ ਖਤ੍ਰੀ।।
ਦੇਉ ਨ ਦੇਹੁਰਾ ਗਊ ਗਾਇਤ੍ਰੀ।।
ਹੋਮ ਜਗ ਨਹੀ ਤੀਰਥਿ ਨਾਵਣੁ ਨਾ ਕੋ ਪੂਜਾ ਲਾਇਦਾ।।
ਨਾ ਕੋ ਮੁਲਾ ਨਾ ਕੋ ਕਾਜੀ॥
ਨਾ ਕੋ ਸੇਖੁ ਮਸਾਇਕੁ ਹਾਜੀ।।
ਰਈਅਤਿ ਰਾਉ ਨ ਹਉਮੈ ਦੁਨੀਆ ਨਾ ਕੋ ਕਹਣੁ ਕਹਾਇਦਾ॥
ਭਾਉ ਨ ਭਗਤੀ ਨਾ ਸਿਵ ਸਕਤੀ।।
ਸਾਜਨੁ ਮੀਤੁ ਬਿੰਦੁ ਨਹੀ ਰਕਤੀ॥
ਆਪੇ ਸਾਹੁ ਆਪੇ ਵਣਜਾਰਾ ਸਾਚੇ ਏਹੋ ਭਾਇਦਾ॥
ਬੇਦ ਕਤੇਬ ਨ ਸਿੰਮ੍ਰਿਤਿ ਸਾਸਤ।।
ਪਾਠ ਪੁਰਾਣ ਉਦੈ ਨਹੀ ਆਸਤ॥
ਕਹਤਾ ਬਕਤਾ ਆਪਿ ਅਗੋਚਰੁ ਆਪੇ ਅਲਖੁ ਲਖਾਇਦਾ॥
ਜਾ ਤਿਸੁ ਭਾਣਾ ਤਾ ਜਗਤੁ ਉਪਾਇਆ॥
ਬਾਝੁ ਕਲਾ ਆਡਾਣੁ ਰਹਾਇਆ॥
ਬ੍ਰਹਮਾ ਬਿਸਨੁ ਮਹੇਸੁ ਉਪਾਏ ਮਾਇਆ ਮੋਹੁ ਵਧਾਇਦਾ।।
ਵਿਰਲੇ ਕਉ ਗੁਰ ਸਬਦੁ ਸੁਣਾਇਆ॥
ਕਰਿ ਕਰਿ ਦੇਖੈ ਹੁਕਮੁ ਸਬਾਇਆ॥
ਖੰਡ ਬ੍ਰਹਿਮੰਡ ਪਾਤਾਲ ਅਰੰਭੇ ਗੁਪਤਹੁ ਪਰਗਟੀ ਆਇਦਾ॥
ਤਾ ਕਾ ਅੰਤੁ ਨ ਜਾਣੈ ਕੋਈ॥
ਪੂਰੇ ਗੁਰ ਤੇ ਸੋਝੀ ਹੋਈ॥
ਨਾਨਕ ਸਾਚਿ ਰਤੇ ਬਿਸਮਾਦੀ ਬਿਸਮ ਭਏ ਗੁਣ ਗਾਇਦਾ॥

ਪੰਨਾ – 1035

'ਚਲਦਾ'



## ਜੇ ਕਦੀ ਤੁਹਾਨੂੰ 'ਆਤਮ ਮਾਰਗ' ਨਾ ਮਿਲੇ!!!

ਆਪ ਜੀ ਸਭ ਪਾਠਕਾਂ ਨੂੰ ਵਿਦਿਤ ਹੈ ਕਿ 'ਆਤਮ ਮਾਰਗ' ਬੜੇ ਸੋਹਣੇ ਸੁਚੱਜੇ ਅਤੇ ਸੁਥਰੇ ਢੰਗ ਨਾਲ **ਮਹੀਨੇ ਦੀ ਪਹਿਲੀ ਤਾਰੀਖ** ਨੂੰ ਪੋਸਟ ਕਰ ਦਿਤਾ ਜਾਂਦਾ ਹੈ। ਰਸਤੇ ਦੀ ਕਿਸੇ ਰੁਕਾਵਟ ਜਾਂ ਅਣਗਹਿਲੀ ਕਾਰਨ ਜੇ ਆਪ ਜੀ ਨੂੰ 10 ਤਰੀਕ ਤਕ ਮੈਗਜ਼ੀਨ ਨਹੀਂ ਮਿਲਦਾ ਤਾਂ ਕੇਵਲ –

**ਦਫਤਰ ਆਤਮ ਮਾਰਗ ਫੋਨ ਨੰਬਰ –**

**01888–255001**

**01888–255002**

ਨਾਲ ਸੰਪਰਕ ਕਰੋ, ਹੋਰ ਨੰਬਰਾਂ ਤੇ ਨਹੀਂ। ਆਤਮ ਮਾਰਗ ਦਾ ਸਾਰਾ ਕੰਮ ਕੰਪਿਊਟਰ ਰਾਹੀਂ ਹੁੰਦਾ ਹੈ। ਇਨ੍ਹਾਂ ਫੋਨ ਨੰਬਰਾਂ ਤੇ ਆਪ ਜੀ ਨੂੰ ਤੁਰੰਤ ਅਤੇ ਸਹੀ ਜਾਣਕਾਰੀ ਪ੍ਰਾਪਤ ਹੋ ਜਾਵੇਗੀ।

**ਗੁਰੂ ਗੋਬਿੰਦ ਸਿੰਘ ਵਿਦਿਆ ਮੰਦਰ (ਸਕੂਲ) ਦੇ ਫੋਨ ਨੰਬਰ –** 01888–255005, 255006

**ਇੰਟਰਨੈਸ਼ਨਲ ਡੀਵਾਈਨ ਇਨਸਟੀਚਿਊਟ ਔਫ਼ ਟੈਕਨਾਲੋਜੀ –** 01888–255007, 255008, 255009



Sri Satguru Jagjit Singh Ji eLibrary NamdhariElibrary@gmail.com

# ਜੇਲ੍ਹ ਚਿੱਠੀਆਂ

***ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ***

## ਜਗਿਆਸਾ ਤੇ ਬਿਹਬਲਤਾ

ੴ ਵਾਹਿਗੁਰੂ ਜੀ ਕੀ ਫਤਹ॥

ਮੇਰੇ ਸਰਲ ਚਿਤ ਵੀਰ ਪਿਆਰੇ ਭਾ: ਨਾਹਰ ਸਿੰਘ ਜੀ!

ਇਸ ਤੋਂ ਪ੍ਰਥਮ ਆਪਦੀ ਤੀਬਰ ਇਛਾ ਮਈ ਖਿਚਾਵਟ ਦੇ ਪ੍ਰਾਇਣ ਹੋ ਕੇ ਦਾਸ ਆਪਣਾ ਮੁਲਤਾਨ ਵਾਲਾ ਬ੍ਰਿਤਾਂਤ ਤੇ ਸਾਧੂ ਵਾਲਾ ਬਾਕੀ ਰਹਿੰਦਾ ਹਾਲ ਵਖੋ ਵਖ ਪੱਤਰਾਂ ਵਿਚ ਲਿਖ ਕੇ ਭੇਜ ਚੁਕਾ ਹੈ। ਹੁਣ ਆਪ ਦੀ ਇਛਾ ਅਨੁਸਾਰ ਸੰਖੇਪ ਲੜੀ ਵਾਰ ਤੋਰਾ ਤੋਰਦਾ ਹਾਂ। ਸਾਧੂ ਵਾਲੀ ਕਹਾਣੀ ਦੇ ਸਿਲਸਿਲੇ ਤੋਂ ਅਗਾਹਾਂ ਫੇਰ ਇਉਂ ਤੋਰਾ ਤੁਰਦਾ ਹੈ –

ਨਾਇਬ ਤਸੀਲਦਾਰ ਨੀਯਤ ਹੋਣਾ –

ਮੇਰੇ ਪਿਤਾ ਹੋਰਾਂ ਨੇ ਮੇਰੀ ਫਸ-ਫਸਾਈ ਦਾ ਪ੍ਰਬੰਧ ਵਿਡਾਣੀ ਚਾਕਰੀ ਦੀ ਪੰਜਾਲੀ ਗਲ ਪਾਉਣ ਨਮਿਤ ਅਜੇ ਚਿਤਵਿਆ ਹੀ ਸੀ ਕਿ ਡਿਪਟੀ ਕਮਿਸ਼ਨਰ ਲੁਧਿਆਣਾ ਦਾ ਪਰਵਾਨਾ ਮੇਰੇ ਨਾਮ ਆ ਗਿਆ ਕਿ ਤੈਨੂੰ ਸੱਤਰ ਦਮੜੇ ਮਾਹਵਾਰ ਉਤੇ ਆਰਜ਼ੀ ਤੋਰ ਪਰ ਪਲੇਗ ਇਨਾਕੂਲੇਟਿੰਗ ਆਫੀਸਰ (ਪਲੇਗ ਦਾ ਟੀਕਾ ਲਾਉਣ ਵਾਲੇ ਅਫਸਰ) ਦਾ ਪਰਸਨਲ ਐਸਿਸਟੈਂਟ ਨੀਯਤ ਕਰਕੇ ਸਮਰਾਲੇ ਦੀ ਤਸੀਲ ਵਿਚ ਭੇਜਿਆ ਜਾਂਦਾ ਹੈ। ਮੇਰੇ ਨਾਲ ਹੀ ਮੇਰੇ ਬੜੇ ਭਰਾਤਾ ਸ: ਹਰਬੰਸ ਸਿੰਘ ਜੀ ਦੇ ਨਾਮ ਭੀ ਅਜਿਹਾ ਹੀ ਪਰਵਾਨਾ ਆਇਆ ਤੇ ਉਹਨਾਂ ਨੂੰ ਜਗਰਾਵਾਂ ਦੀ ਤਸੀਲ ਵਿਚ ਲਾਇਆ ਗਿਆ।

ਮੈਨੂੰ ਸਰਬੱਤ ਸਰਬੰਧੀਆਂ ਤੇ ਸਿੰਘ ਸੱਜਣਾਂ, ਖਾਸ ਕਰਕੇ ਪਿਤਾ ਹੋਰਾਂ ਦੀ ਆਗਿਆ ਮੰਨ ਕੇ ਇਹ ਬੱਧੇ ਚੱਟੀ ਭਰਨ ਵਾਲੀ ਛੱਟ ਚੁੱਕਣੀ ਹੀ ਪਈ ਅਤੇ ਪਿਤਾ ਹੋਰਾਂ ਨੇ ਮੈਨੂੰ ਘੇਰ ਘਾਰ ਕੇ ਦਲੀਲ ਨਾਲ ਕਾਇਲ ਕਰ ਹੀ ਲਿਆ ਕਿ 'ਖ਼ਲਕ ਖੁਦਾ' ਦੀ ਸੇਵਾ ਕਰਨੀ 'ਖ਼ਾਲਕ' ਦੀ ਸੇਵਾ ਹੀ ਹੈ। ਅਤੇ ਉਸ ਦੇ ਰੀਝਾਵਨ ਦਾ ਉਤਮ ਵਸੀਲਾ ਇਕ ਇਹ ਹੈ। ਇਸ ਹੱਲਾ ਸ਼ੇਰੀ ਨਾਲ ਮੈਂ ਤੁਰ ਪਿਆ। ਭਾਵੇਂ ਸਿੰਘ ਅਜੇ ਨਹੀਂ ਸਜਿਆ ਸੀ ਪ੍ਰੰਤੂ ਮੋਨੇ, ਨੜੀ ਮਾਰ ਦੇ ਹਥੋਂ ਛਕਣ ਵਾਲੀ ਰਹਿਤ, ਰਹਿਣੀ ਦੀ ਕਮਾਈ ਪਹਿਲਾਂ ਹੀ ਕਰਨ ਲਗ ਪਿਆ ਸੀ। ਏਸ ਕਰ ਕੇ ਆਪਣੇ ਨਾਲ ਇਕ ਲਾਂਗਰੀ (ਰਸੋਈਆ ਹੀ ਕਹੋ) ਜੋ ਕੇਸਾਧਾਰੀ ਸੀ ਤੇ ਨੜੀਮਾਰ ਨਹੀਂ ਸੀ, ਲੈ ਕੇ ਤੁਰ ਪਿਆ।

ਮੈਂ ਇਨਾਕੂਲੇਟਿੰਗ ਅਫਸਰ ਦੇ ਪਾਸ ਜਾ ਪੁਜਾ ਜੋ ਉਸ ਵਕਤ ਦੌਰਾ ਕਰਦਾ ਕਰਦਾ ਖੇੜੀ ਨਗਰ ਵਿਚ ਮੁਕੀਮ ਸੀ। ਇਹ ਉਹਨਾਂ ਪਲੇਗ ਇਨਾਕੂਲੇਟਿੰਗ ਅਫਸਰਾਂ ਵਿਚੋਂ ਸੀ ਜੋ ਪੰਜਾਬ ਵਿਚ ਪਹਿਲੀਂ ਪਲੇਗ ਪੈਣ ਸਾਰ ਵਲਾਇਤੋਂ ਖਾਸ ਤੋਰ ਪਰ ਮੰਗਾਏ ਗਏ ਸਨ। ਅਤੇ ਹਰੇਕ ਤਸੀਲ ਵਿਚ ਜ਼ਿਲੇਵਾਰ ਤਾਈਨਾਤ ਕੀਤੇ ਗਏ ਸਨ। ਅੰਗਰੇਜ਼ੀ ਬੋਲੀ ਬਿਨਾਂ ਹੋਰ ਕੋਈ ਬੋਲੀ ਬੋਲਣੀ ਨਹੀਂ ਜਾਣਦੇ ਸਨ। ਇਸ ਕਰਕੇ ਅੰਗਰੇਜ਼ੀ ਬੋਲ ਚਾਲ ਵਿਚ ਪ੍ਰਬੀਨ ਅੰਗਰੇਜ਼ੀ ਵਿਦਿਆ ਦੇ ਪੜ੍ਹਾਕੂ ਪਰਸਨਲ ਐਸਿਸਟੈਂਟ ਇਹਨਾਂ ਦੇ ਨਾਲ ਲਾਏ ਗਏ ਸਨ। ਮੈਂ ਅਜੇ ਸੱਜਰਾ ਹੀ ਕਾਲਜ ਤੋਂ ਨਿਕਲਿਆ ਸੀ, ਇਸ ਲਈ ਉਸ ਵਕਤ ਅੰਗਰੇਜ਼ੀ ਵਿਚ ਗਿਟ-ਮਿਟ ਕਰਨ ਦੀ ਖਾਸੀ ਮੁਹਾਰਤ ਸੀ। ਮੈਥੋਂ ਪਹਿਲਾਂ ਜੋ ਨਾਇਬ ਤਸੀਲਦਾਰ ਉਸ ਦੇ ਨਾਲ ਤਾਈਨਾਤ ਸੀ ਉਹ ਅੰਗਰੇਜ਼ੀ ਨਾ ਪੜ੍ਹਿਆ ਹੋਣ ਕਰਕੇ ਗਿਟ-ਮਿਟ ਕਰਨੀ ਨਹੀਂ ਜਾਣਦਾ ਸੀ। ਸੋ ਮੈਂ ਉਸ ਤੋਂ ਜਾ ਚਾਰਜ ਲਿਆ। ਬੜਾ ਤਕੜਾ ਅਮਲਾ ਪਲੇਗ ਇਨਾਕੂਲੇਟਿੰਗ ਅਫਸਰ ਦੇ ਨਾਲ ਰਹਿੰਦਾ ਸੀ। ਸਭ ਦੀ ਰਸਦ ਆਦਿਕ ਦਾ ਪ੍ਰਬੰਧ ਭੀ ਪਰਸਨਲ ਐਸਿਸਟੈਂਟ ਦੀ ਡੀਊਟੀ ਤੋਂ ਬਿਨਾਂ ਮੇਰੇ ਸਪੁਰਦ ਸੀ।

### ਫਰਜ਼ੀ ਰਸੀਦਾਂ ਤੇ ਮਲਬਾ ਫੰਡ ਵਿਚੋਂ ਮੁਫਤ ਖੋਰੀ ਦਾ ਝਮੇਲਾ–

ਪਹਿਲੇ ਦਿਨ ਹੀ ਜੋ ਔਖ ਮੇਰੇ ਸਾਹਮਣੇ ਆਈ ਉਹ ਇਹ ਸੀ ਕਿ ਜਦੋਂ ਡੇਰੇ ਦੀ ਰਸਦ ਆਦਿਕ ਦਾ ਹਿਸਾਬ ਚੁਕਾਇਆ ਤਾਂ ਫਰਜ਼ੀ ਰਸੀਦਾਂ ਵਾਲੀ ਗੜ-ਬੜ ਤੇ ਮਲਬਾ ਫੰਡ ਵਿਚੋਂ ਮੁਫਤ ਖੋਰੀ ਦਾ ਝਮੇਲਾ ਮੇਰੇ ਪੇਸ਼ ਹੋਇਆ ਜੈਸੇ ਕਿ ਪਹਿਲਾਂ ਤੋਂ ਹੀ ਇਹ ਬਹਿਵਤ ਬੱਝੀ ਤੁਰੀ ਆਉਂਦੀ ਸੀ। ਕਿਉਂਕਿ ਦੌਰਾ ਮੇਰੇ ਆਉਣ ਤੋਂ ਪਹਿਲਾਂ ਸ਼ੁਰੂ ਹੋ ਚੁਕਾ ਸੀ, ਤੇ ਉਸ ਪਿੰਡ ਵਿਚ ਕਈ ਦਿਨ ਰਹਿਣ ਕਰਕੇ ਮੁਫਤ ਖੋਰੇ ਸਟਾਫ (ਅਮਲਾ) ਮਨ ਭਾਉਂਦੇ ਗੁਲਛਰਰੇ ਉਡਾਉਂਦਾ ਰਿਹਾ, ਜਿਸ ਦਾ ਸਾਰਾ ਭਾਰ ਮਲਬਾ-ਫੰਡ ਦੇ ਸਿਰ ਪਿਆ ਤੇ ਅਗੇ ਭੀ ਹਰ ਇਕ ਪਿੰਡ ਵਿਚ ਇਵੇਂ ਜੀਕੂੰ ਪੈਂਦਾ ਆਇਆ ਸੀ।

ਮੈਂ ਜੋ ਖਾਲਿਕ ਦੀ ਖਲਕਤ ਦੀ ਸੇਵਾ ਕਰਨ ਵਾਲੇ ਖਿਆਲ ਵਿਚ ਆਇਆ ਸੀ, ਇਹ ਅਣਹੋਣੀ ਗੱਲ ਸਹਾਰ ਨਾ ਸਕਿਆ। ਸਾਰੇ ਅਮਲੇ ਨੂੰ ( ਜਿਸ ਵਿਚ ਐਸਿਸਟੈਂਟ ਸਰਜਨ, ਹੈਡ ਕਲਰਕ, ਕੰਪੌਂਡਰ ਆਦਿਕ ਭੀ ਸ਼ਾਮਲ ਸਨ) ਆਪਣੇ ਸਾਮ੍ਹਣੇ ਬੁਲਾਇਆ, ਤੇ ਉਧਰੋਂ ਪਿੰਡ ਦੇ ਨੰਬਰਦਾਰਾਂ ਨੂੰ ਦੁਕਾਨਦਾਰ ਬਾਣੀਏ ਸਮੇਤ ਬੁਲਾਇਆ। ਸਭ ਦਾ ਅਡੋ ਅੱਡ ਲੇਖਾ ਚੁਕਾਇਆ। ਸਭ ਤੋਂ ਪਹਿਲਾਂ ਆਪਣੇ ਇਕ ਅਧੇ ਦਿਨ ਦੀ ਰਸਦ ਦਾ ਹਿਸਾਬ ਕਰਕੇ ਨਕਦੀ ਤਾਰ ਦਿਤੀ ਤੇ ਰਸੀਦ ਲੈ ਲਈ। ਮੈਨੂੰ ਬਥੇਰਾ ਕਹਿਣ ਕਿ ਸਾਨੂੰ ਨਕਦੀ ਮੁਲ ਸਭ ਆ ਗਿਆ, ਤੁਸੀਂ ਸੁੱਕੀ ਰਸੀਦ ਲੈ ਲਵੋ। ਪਰ ਮੈਂ ਉਹਨਾਂ ਨੂੰ ਤਕੜੀ ਲਾਹਨਤ ਪਾ ਕੇ ਸਮਝਾਇਆ ਕਿ 'ਇਹ ਮਲਬਾ-ਫੰਡ ਲੂਲ੍ਹੇ, ਲੰਗੜੇ, ਅਪਾਹਜਾਂ ਤੇ ਕੋੜ੍ਹੀਆਂ ਕਲੰਕੀਆਂ



Sri Satguru Jagjit Singh Ji eLibrary NamdhariElibrary@gmail.com

ਵਾਸਤੇ ਹੈ। ਤੁਸੀਂ ਇਸ ਲਾਨ੍ਹਤ ਦੇ ਭਾਗੀ ਕਿਉਂ ਬਣਦੇ ਹੋ? ਤੇ ਨਾਲੇ ਲੈਣ ਵਾਲਿਆਂ ਨੂੰ ਬਣਾਉਂਦੇ ਹੋ?' ਸ਼ਰਮੋ ਕੁਸ਼ਰਮੀ ਮੇਰੀ ਨਜ਼ੀਰ ਦੇਖ ਕੇ ਚੁਪ ਕੀਤੇ ਸਭ ਨੂੰ ਗੱਠਾਂ ਖੋਹਲਣੀਆਂ ਪਈਆਂ।

### ਸਿੱਖਾਂ ਦੀ ਸਚਾਈ ਦਾ ਸਿੱਕਾ –

ਜਦੋਂ ਕੌਡੀ ਕੌਡੀ ਮੁਲ ਰਸਦ ਦਾ ਸਭ ਦਾ ਆਪਣੇ ਵਲੋਂ ਤਾਰਿਆ ਗਿਆ ਤੇ ਰਸੀਦਾਂ ਦਵਾਈਆਂ ਗਈਆਂ ਤਾਂ ਸਾਰਾ ਸਟਾਫ (ਅਮਲਾ) ਮੇਰੀ ਜਾਨ ਦਾ ਵੈਰੀ ਬਣ ਗਿਆ। ਬੜੇ ਗਜ਼ਬ ਦੀ ਗਲ ਜੁ ਹੋਈ। ਜਿਹਨਾਂ ਚਪੜਾਸੀ ਆਦਿਕ ਦੀ ਅਠ, ਦਸ ਦਮੜੇ ਮਹੀਨੇ ਦੀ ਤਨਖਾਹ ਸੀ ਉਹਨਾਂ ਨੂੰ ਭੀ ਅਜ ਅਠ ਅਠ ਆਨੇ ਰੋਜ਼ ਦੇ ਖਰਚ ਦੇ ਹਿਸਾਬ ਮੂਜਬ ਪੂਰਾ ਦਾਮ ਪੱਲਿਓਂ ਦੇਣਾ ਪਿਆ। ਵਡੇ ਅਹਿਲੀਆਂ ਦਾ ਤਾਂ ਕੀ ਆਖਣਾ ਹੈ। ਇਨਾਕੂਲੇਟਿੰਗ ਅਫਸਰ ਵਿਚਾਰੇ ਨੂੰ ਕੀ ਖਬਰ? ਉਸ ਦਾ ਬਹਿਰਾ ਜੋ ਉਸ ਤੋਂ ਸਾਰੀ ਰਕਮ ਰਸਦ ਦੇ ਮੁਲ ਦੀ ਵਸੂਲ ਕਰ ਲੈਂਦਾ ਸੀ ਅਤੇ ਏਧਰੋਂ ਸੁਕੀ ਰਸੀਦ ਲੈ ਕੇ ਸਭ ਕੁਝ ਹਜ਼ਮ ਕਰ ਜਾਂਦਾ ਸੀ, ਅਜ ਖਾਸ ਤੌਰ ਤੇ ਸਾਰਿਆਂ ਤੋਂ ਵਧ ਕੇ ਦੁਖੀ ਹੋਇਆ। ਉਸ ਦੇ ਰਾਹੀਂ ਮੇਰੇ ਬਰਖਿਲਾਫ ਉਸੇ ਦਿਨ ਸਾਰੇ ਅਮਲੇ ਨੇ ਰਲ ਕੇ ਗੋਂਦਾਂ ਗੁੰਦਣੀਆਂ ਸ਼ੁਰੂ ਕਰ ਦਿਤੀਆਂ ਤੇ ਇਨਾਕੂਲੇਟਿੰਗ ਅਫਸਰ ਪਾਸ ਸ਼ਕਾਇਤ ਹੋ ਗਈ ਕਿ ਇਹ ਨਾਇਬ ਤਹਿਸੀਲਦਾਰ ਨਾਜਾਇਜ਼ ਤੰਗ ਕਰਦਾ ਹੈ। ਮੈਨੂੰ ਬੁਲਾਇਆ ਗਿਆ। ਮੈਂ ਇਨਾਕੂਲੇਟਿੰਗ ਅਫਸਰ ਤੋਂ ਪੁਛਿਆ ਕਿ ਕੀ ਮੈਨੂੰ ਆਪਣੇ ਖਰਚ ਦੇ ਰੋਜ਼ਨਾਮਚੇ ਵਿਚੋਂ ਕੱਢ ਕੇ ਦੱਸ ਸਕਦੇ ਹੋ ਕਿ ਆਪ ਨੇ ਇਸ ਮੁਕਾਮ ਅੰਦਰ ਕੀ ਕੁਝ ਚੀਜ਼ਾਂ ਮੰਗਾਉਣ ਦਾ ਇੰਨਡੈਂਟ (ਟੋਂਬੂ) ਬਹਿਰੇ ਦੀ ਰਾਹੀਂ ਦੁਰਾਨਦਾਰ ਨੂੰ ਦਿੱਤਾ। ਉਸ ਨੇ ਤੁਰਤ ਆਪਣੀ ਇੰਨਡੈਂਟ ਬੁਕ ਕਢ ਕੇ ਮੈਨੂੰ ਵਿਖਾ ਦਿੱਤੀ। ਮੈਂ ਭੀ ਤੁਰਤ ਫੁਰਤ ਦੁਕਾਨਦਾਰ ਨੂੰ ਬੁਲਾ ਲਿਆ, ਅਤੇ ਉਸ ਇੰਨਡੈਂਟ ਅਨੁਸਾਰ ਉਸੇ ਤੋਂ ਹਿਸਾਬ ਚੁਕਾਇਆ ਤਾਂ ਰਸੀਦ ਦੀ ਰਕਮ ਨਾਲੋਂ ਤੀਜਾ ਹਿਸਾ ਘਟ ਖਰਚਾ ਇਨਾਕੂਲੇਟਿੰਗ ਅਫਸਰ ਦੇ ਜ਼ੁਮੇਂ ਨਿਕਲਿਆ। ਬਾਕੀ ਦੀ ਰਕਮ ਅਸਲ ਰਕਮ ਤੋਂ ਤਿਗੁਣੀ ਬਹਿਰਾ ਉਸ ਥੋਂ ਲੈ ਚੁੱਕਾ ਸੀ ਤੇ ਆਪ ਹੀ ਉਡਾਉਣੀ ਚਾਹੁੰਦਾ ਸੀ ਪਰ ਉਡਾ ਨਾ ਸਕਿਆ। ਜਦ ਇਹ ਕਲਈ (ਪਾਜ) ਖੁਲ੍ਹੀ ਤਾਂ ਲੈਣੇ ਦੇ ਦੇਣੇ ਪੈ ਗਏ। ਇਨਾਕੂਲੇਟਿੰਗ ਅਫਸਰ ਤਾਮਤੜੂਕ ਹੋ ਗਿਆ ਤੇ ਉਸੇ ਵੇਲੇ ਬਹਿਰੇ ਦੇ ਹਟਾਉਣ ਦਾ ਹੁਕਮ ਦੇ ਦਿੱਤਾ ਅਤੇ ਕਿਹਾ ਕਿ ਇਸ ਪਰ ਮੁਕੱਦਮਾ ਚਲਾਇਆ ਜਾਵੇ। ਬਹਿਰਾ ਫੇਰ ਹਾੜੇ ਕੱਢੇ ਤੇ ਪੈਰੀਂ ਪਵੇ ਕਿ ਬਖਸ਼ੋ ਤੇ ਬਖਸ਼ਵਾਓ। ਮੈਨੂੰ ਤਰਸ ਆ ਗਿਆ ਤੇ ਇਨਾਕੂਲੇਟਿੰਗ ਅਫਸਰ ਨੂੰ ਸਮਝਾਇਆ ਕਿ ਮੁਕੱਦਮਾ ਤਾਂ ਇਸ ਪਰ ਕਿਆ ਚਲਾਉਣਾ ਹੈ ਜਾਣ ਦਿਓ। ਅਗੇ ਨੂੰ ਆਪਣੀ ਤਕੜਾਈ ਕਰ ਲਵੋ। ਜਦ ਤਕ ਆਪ ਦੇ ਵਾਸਤੇ ਨਵਾਂ ਬਹਿਰਾ ਨਾ ਮਿਲ ਜਾਵੇ ਉਸ ਵਕਤ ਤੱਕ ਇਸੇ ਨੂੰ ਘੜੀਸੀ ਚਲੋ ਕਿਉਂਕਿ ਦੌਰੇ ਵਿਚ ਆਪ ਨੂੰ ਨਾ-ਹੱਕ ਤਕਲੀਫ ਹੋਵੇਗੀ। ਦੂਜੇ ਬਹਿਰੇ ਦੇ ਆਉਣ ਪਰ ਇਸ ਨੂੰ ਕੱਢ ਦਿੱਤਾ ਜਾਵੇਗਾ।' ਗੱਲ ਕੀ ਮੇਰਾ ਆਖਾ ਉਸ ਨੇ ਮੰਨ ਲਿਆ ਤੇ ਉਸੇ ਦਿਨ ਤੋਂ ਉਸ ਦੇ ਦਿਲ ਉਪਰ ਸਿੱਖਾਂ ਵਾਲੀ ਸਚਿਆਈ ਦਾ ਸਿੱਕਾ ਬੈਠ ਗਿਆ ਅਤੇ ਕਹਿਣ ਲਗਾ, 'ਸੁਣਿਆ ਸੀ ਕਿ ਸਿੱਖ ਸੁਚਿਆਰ ਹੁੰਦੇ ਹਨ, ਸੋ ਠੀਕ ਦੇਖਿਆ।' ਮੈਂ ਆਖਿਆ ਕਿ 'ਮੈਂ ਤਾਂ ਅਜੇ ਸਿੱਖੀ ਦਾ (candidate) ਉਮੈਦਵਾਰ ਹਾਂ; ਸਿੱਖ ਨਹੀਂ। ਜੇਹੜੇ ਗੁਰੂ ਕੇ ਸਿੱਖ ਹਨ ਉਹਨਾਂ ਦੀਆਂ ਕਰਨੀਆਂ ਦਾ ਤਾਂ ਕਿਣਕਾ ਮਾਤ੍ਰ ਭੀ ਮੈਨੂੰ ਪ੍ਰਾਪਤ ਨਹੀਂ ਹੋਇਆ। ਇਸ ਦਿਨ ਤੋਂ ਉਹ ਮੇਰਾ ਗੂੜ੍ਹਾ ਮਿਤ੍ਰ ਬਣ ਗਿਆ ਤੇ ਨਿਜ ਦਾ ਹਿਸਾਬ-ਕਿਤਾਬ ਭੀ ਸਭ ਮੇਰੇ ਸਪੁਰਦ ਕਰ ਦਿਤਾ। ਜਿਥੇ ਅਗੇ ਉਸ ਦੇ ਦਸ ਦਸ ਦਮੜੇ ਰੋਜ਼ ਦੇ ਖਰਚ ਹੁੰਦੇ ਸਨ ਉਥੇ ਤਿੰਨ ਤਿੰਨ, ਚਾਰ ਚਾਰ, ਮਸਾਂ ਖਰਚ ਹੋਣ ਤੇ ਖਾਧ ਖੁਰਾਕ ਆਦਿਕ ਦੇ ਸਮਾਨ ਉਸ ਤੋਂ ਭੀ ਸੋਹਣੇ। ਦੂਜੇ ਪਾਸਿਓਂ ਮਲਬਾ ਫੰਡ ਵਿਚੋਂ ਭੀ ਇਕ ਕੌਡੀ ਨਾ ਕਿਸੇ ਨੂੰ ਲੈਣ ਦੇਣੀ। ਮਹੀਨਾ ਡੇਢ ਮਹੀਨਾ ਤਾਂ ਮੈਂ ਉਸ ਦਾ ਹਿਸਾਬ ਕਿਤਾਬ ਆਪਣੇ ਪਾਸ ਰੱਖਿਆ, ਫੇਰ ਉਸੇ ਨੂੰ ਸਭ ਵਿਉਂਤ ਸਿਖਾ ਕੇ ਉਸੇ ਦੇ ਹਵਾਲੇ ਕਰ ਦਿਤਾ, ਕਿਉਂਕਿ ਮੈਥੋਂ ਇਸ ਖੜਖੱਸ ਵਿਚ ਖਚਤ ਰਹਿ ਕੇ ਆਪਣੀ ਹੋਰ ਡਿਉਟੀ ਪੂਰੇ ਤੌਰ ਤੇ ਨਹੀਂ ਨਿਭਦੀ ਸੀ। ਏਸੇ ਤਰ੍ਹਾਂ ਕੁਛ ਸਮਾਂ ਲੰਘਿਆ।



### ਰਤਵਾੜਾ ਸਾਹਿਬ ਵਿਖੇ ਮਹਾਂਪੁਰਸ਼ਾਂ ਦੇ ਦੀਵਾਨਾਂ ਦਾ ਪ੍ਰੋਗਰਾਮ

**ਐਤਵਾਰ –** – 7, 14, 21, 28 ਅਕਤੂਬਰ।

**ਪੂਰਨਮਾਸ਼ੀ –** 2 ਅਕਤੂਬਰ, ਦਿਨ ਮੰਗਲਵਾਰ।

**ਸੰਗਰਾਂਦ –** 17 ਅਕਤੂਬਰ, ਦਿਨ ਬੁੱਧਵਾਰ।

(ਸਮਾਂ ਦੁਪਹਿਰ 12 ਵਜੇ ਤੋਂ ਸ਼ਾਮ 4.00 ਵਜੇ ਤੱਕ)

**ਅੰਮ੍ਰਿਤ ਸੰਚਾਰ –** ਹਰੇਕ ਪੂਰਨਮਾਸ਼ੀ ਨੂੰ ਗੁਰਦਵਾਰਾ ਈਸ਼ਰ ਪ੍ਰਕਾਸ਼, ਰਤਵਾੜਾ ਸਾਹਿਬ ਵਿਖੇ ਦਿਨ ਦੇ 11.00 ਵਜੇ ਹੁੰਦਾ ਹੈ।



Sri Satguru Jagjit Singh Ji eLibrary NamdhariElibrary@gmail.com

(ਪੰਨਾ 31 ਦੀ ਬਾਕੀ)

ਪੀਣ ਵਾਲਾ ਹੈ। ਪੁੱਤਰ ਨੂੰ ਕਹਿਣ ਲੱਗੇ ਕਿ ਬੇਟਾ! ਆਪਾਂ ਤਾਂ ਗਰੀਬ ਆਦਮੀ ਹਾਂ, ਸਾਡੇ ਕੋਲ ਤਾਂ ਕੋਈ ਚੀਜ਼ ਹੈ ਨਹੀਂ ਜਿਹੜੀ ਅਸੀਂ ਗੁਰੂ ਨੂੰ ਭੇਟ ਕਰ ਸਕੀਏ।

***ਹਮ ਤੁਮ ਅਹੈਂ ਮਿਹਨਤੀ ਲੋਗ।***
***ਸ਼ੁਭ ਅਸ ਵਸਤੂ ਕੇ ਨਹਿੰ ਜੋਗ।***
***ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ- 3131***

ਕਹਿੰਦੇ ਕਿ ਇਹੋ ਜਿਹੀ ਸੋਹਣੀ ਵਸਤੂ ਤਾਂ ਆਪਣੇ ਕੋਲ ਕੋਈ ਨਹੀਂ ਹੈ, ਆਪਾਂ ਤਾਂ ਮਿਹਨਤੀ ਬੰਦੇ ਹਾਂ।

***ਸਤਿਗੁਰ ਕੀ ਲਾਇਕ ਜਲ ਭਯੋ।***
***ਅਪਰ ਉਚਿਤ ਮੈਂ ਨਹਿੰ ਲਖਿ ਲਯੋ।***
***ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ- 3131***

ਇਹ ਪਾਣੀ ਤਾਂ ਸਚਮੁਚ ਹੀ ਗੁਰੂ ਜੀ ਦੇ ਲਾਇਕ ਹੈ ਤੇ ਆਪਣੇ ਪੀਣ ਵਾਲਾ ਤਾਂ ਹੈ ਨਹੀਂ।

***ਜਲ ਕੋ ਤਜਿ ਬੈਠਜੋ ਸੁਤ ਪਾਸ।***
***ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ- 3131***

ਪੁੱਤਰ ਪਹਿਲਾਂ ਹੀ ਬੈਠਾ ਸੀ ਤੇ ਪਿਓ ਵੀ ਉਸ ਦੇ ਕੋਲ ਬੈਠ ਗਿਆ।

***ਲਾਗੀ ਬਹੁ ਦੋਨਹੁੰ ਕੋ ਪਜਾਸ।***
***ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ- 3131***

ਬਹੁਤ ਪਿਆਸ ਲੱਗ ਗਈ, ਬੁੱਲ੍ਹਾਂ ਤੇ ਜੀਭ ਫੇਰਦੇ ਨੇ। ਹੌਲੀ-ਹੌਲੀ ਜੀਭ ਸੁੱਕ ਗਈ।

***ਸ਼ੁਸ਼ਕ ਕੰਠ ਮੁਖ ਓਸ਼ਟ ਭਏ।***
***ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ- 3131***

ਮੁਖ ਬਿਲਕੁਲ ਖੁਸ਼ਕ ਹੋ ਗਿਆ, ਜੀਭ ਪਿਛੇ ਨੂੰ ਮੁੜਨ ਲੱਗ ਗਈ ਤੇ ਕੰਠ ਵੀ ਖੁਸ਼ਕ ਹੋ ਗਿਆ।

***ਰਸਨਾ ਚਲਤਿ ਨ ਬਹੁ ਮੁਰਝਏ।***
***ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ- 3131***

ਹੁਣ ਜੀਭ ਨਹੀਂ ਹਿਲਦੀ ਮੁਰਝਾ ਗਈ। ਚਿਹਰੇ ਦੇ ਉਤੇ ਵੀ ਮੁਰਝਾਹਟ ਆ ਗਈ। ਉਸ ਵੇਲੇ ਬੇਹੋਸ਼ੀ ਦੀ ਹਾਲਤ ਹੁੰਦੀ ਜਾਂਦੀ ਹੈ ਤੇ ਉਨ੍ਹਾਂ ਦੇ ਹਿਰਦੇ 'ਚੋਂ ਐਸੀ ਅਰਦਾਸ ਨਿਕਲਦੀ ਹੈ -

***ਧਾਰਨਾ - ਨਿਭਾਈਂ ਮਾਲਕਾ,***
***ਮੇਰਾ ਪ੍ਰਣ ਪ੍ਰੇਮ ਵਾਲਾ -2, 2.***
***ਪ੍ਰਣ ਪ੍ਰੇਮ ਵਾਲਾ -2, 2.***
***ਨਿਭਾਈ ਮਾਲਕਾ,............ -2.***

ਬੇਨਤੀ ਕਰਦੇ ਨੇ ਕਿ ਹੇ ਪਾਤਸ਼ਾਹ! ਤੇਰਾ ਬਿਰਧ ਹੈ -

***ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ॥***
***ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ॥ ਪੰਨਾ - 403***

***ਸਰਬ ਸ਼ਕਤਿ ਮਾਲਕ ਗੁਰ ਪੂਰਾ।***
***ਜਹਿੰ ਸਿਮਰੈ ਸਭਿ ਥਾਨ ਹਜ਼ੂਰਾ।***
***ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ- 3131***

ਜਿਥੇ ਵੀ ਯਾਦ ਕਰੋ, ਗੁਰੂ ਵਾਸਤੇ ਕੋਈ ਦੂਰ ਨੇੜੇ ਜਗ੍ਹਾ ਨਹੀਂ ਹੁੰਦੀ, ਉਸੇ ਵੇਲੇ ਪਹੁੰਚ ਜਾਂਦਾ ਹੈ।

***ਹਮਰੋ ਪ੍ਰੇਮ ਪਰਣ ਨਿਰਬਾਹੈਂ।***
***ਪਾਨ ਹਰਹਿੰ ਲਾਯਕ ਨਿਜ ਚਾਹੈਂ।***
***ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ- 3132***

ਪਾਤਸ਼ਾਹ! ਇਹ ਆ ਕੇ ਆਪ ਪਾਣੀ ਪੀਓ। ਇਹ ਪਾਣੀ ਹੁਣ ਸਾਡੇ ਪੀਣ ਵਾਲਾ ਨਹੀਂ ਕਿਉਂਕਿ ਐਨੇ ਠੰਡੇ ਦੇ ਅਸੀਂ ਲਾਇਕ ਨਹੀਂ, ਅਸੀਂ ਤਾਂ ਗਰੀਬ ਜਿਹੇ ਬੰਦੇ ਹਾਂ। ਇਹ ਜਲ ਤਾਂ ਆਪ ਦੇ ਲਾਇਕ ਹੋ ਗਿਆ। ਸੋ ਪਿਆਰ ਦੀਆਂ ਬਾਤਾਂ ਸਾਧ ਸੰਗਤ ਜੀ, ਅਜੀਬ ਹੀ ਹੁੰਦੀਆਂ ਨੇ। ਏਸ ਤਰ੍ਹਾਂ ਫੁਰਮਾਨ ਕਰਦੇ ਨੇ -

***ਧਾਰਨਾ - ਗੀਤ ਨਿਆਰੀ ਹੈ,***
***ਪ੍ਰੇਮ ਦੀ ਦੁਨੀਆਂ ਨਾਲੋਂ -2, 2.***
***ਪ੍ਰੇਮ ਦੀ ਦੁਨੀਆਂ ਨਾਲੋਂ -2, 2.***
***ਗੀਤ ਨਿਆਰੀ ਹੈ,............ -2.***

***ਦੀਪਕ ਜਲੈ ਪਤੰਗ ਵਸੁ ਫਿਰਿ ਦੇਖਿ ਨ ਹਟੈ।***
***ਜਲ ਵਿਚਹੁ ਫੜਿ ਕਢੀਐ ਮਛ ਨੇਹੁ ਨ ਘਟੈ।***
***ਘੰਡਾ ਹੇੜੈ ਮਿਰਗ ਜਿਉ ਸੁਣਿ ਨਾਦੁ ਪਲਟੈ।***
***ਭਵਰੈ ਵਾਸੁ ਵਿਣਾਸੁ ਹੈ ਫੜਿ ਕਮਲ ਸੰਘਟੈ।***
***ਗੁਰਮੁਖਿ ਸੁਖ ਫਲੁ ਪਿਰਮ ਰਸੁ ਬਹੁ ਬੰਧਨ ਕਟੈ।***
***ਧੰਨੁ ਧੰਨੁ ਗੁਰ ਸਿੱਖ ਵੰਸ ਗੁਰਮਤਿ ਨਿਧਿ ਖਟੈ॥ ਭਾਈ ਗੁਰਦਾਸ ਜੀ, ਵਾਰ 27/23***

ਨਿਆਰੀ ਗੀਤ -

***ਦੀਪਕ ਜਲੈ ਪਤੰਗ ਵਸੁ ਫਿਰਿ ਦੇਖਿ ਨ ਹਟੈ।***
***ਭਾਈ ਗੁਰਦਾਸ ਜੀ ਦੀ ਵਾਰ 27/23***

ਪਹਿਲਾਂ ਜਲਦਿਆਂ ਨੂੰ ਦੇਖਦਾ ਹੈ ਫੇਰ ਨਹੀਂ ਹਟਦਾ ਫੇਰ ਜਾ ਕੇ ਵਿਚ ਛਾਲ ਮਾਰਦਾ ਹੈ।

***ਜਲ ਵਿਚਹੁ ਫੜਿ ਕਢੀਐ ਮਛ ਨੇਹੁ ਨ ਘਟੈ।***
***ਭਾਈ ਗੁਰਦਾਸ ਜੀ ਦੀ ਵਾਰ 27/23***

ਰਿੰਨ੍ਹ ਲੈਂਦੇ ਨੇ, ਖਾ ਲੈਂਦੇ ਨੇ ਆਦਮੀ ਪਾਣੀ ਪਾਣੀ ਕਰਦਾ ਹੈ, ਮੱਛੀ ਖਾਣ ਵਾਲਾ ਕਿਉਂਕਿ ਪਾਣੀ ਨਾਲ ਮੱਛੀ ਦਾ ਪਿਆਰ ਹੈ।

***ਘੰਡਾ ਹੇੜੈ ਮਿਰਗ ਜਿਉ ਸੁਣਿ ਨਾਦੁ ਪਲਟੈ॥***
***ਭਾਈ ਗੁਰਦਾਸ ਜੀ ਵਾਰ 27/23***



Sri Satguru Jagjit Singh Ji eLibrary NamdhariElibrary@gmail.com

ਨਾਦ ਸੁਣਦਾ ਹੈ, ਅਗੇ ਸ਼ਿਕਾਰੀਆਂ ਨੂੰ ਦੇਖਦਾ ਹੈ, ਫੜਨ ਵਾਲਿਆਂ ਨੂੰ। ਪਿਛੇ ਤਾਂ ਹਟਦਾ ਨਹੀਂ ਹੈ ਸਗੋਂ ਅੱਗੇ ਹੀ ਵਧਦਾ ਜਾਂਦਾ ਹੈ।

***ਭਵਰੈ ਵਾਸੁ ਵਿਣਾਸੁ ਹੈ ਫੜਿ ਕਵਲ ਸੰਘਟੈ।***

***ਭਾਈ ਗੁਰਦਾਸ ਜੀ ਵਾਰ 27/23***

ਵਾਸ਼ਨਾ, ਸੁਗੰਧੀ ਦੇ ਨਾਲ ਭੰਵਰੇ ਦਾ ਪਿਆਰ ਹੈ ਫੁਲ ਦੇ ਵਿਚ ਹੀ ਘੁਟਿਆ ਜਾਂਦਾ ਹੈ।

***ਗੁਰਮੁਖ ਸੁਖ ਫਲ ਪਿਰਮ ਰਸ ਬਹੁ ਬੰਧਨ ਕਟੈ॥***
***ਧੰਨੁ ਧੰਨੁ ਗੁਰ ਸਿੱਖ ਵੰਸੁ ਗੁਰਮਤਿ ਨਿਧਿ ਖਟੈ॥***

***ਭਾਈ ਗੁਰਦਾਸ ਜੀ ਵਾਰ 27/23***

ਕਹਿੰਦੇ ਗੁਰਸਿੱਖਾਂ ਦੀ ਵੰਸ ਧੰਨ ਹੈ, ਧੰਨ ਹੈ, ਧੰਨ ਹੈ। ਗੁਰੂ ਦੇ ਨਾਲ ਪਿਆਰ ਪਾ ਲੈਂਦੇ ਨੇ ਫੇਰ ਪਿਛੇ ਨਹੀਂ ਹਟਦੇ, ਚਾਹੇ ਜੀਉਂਦੇ ਰਹਿਣ ਚਾਹੇ ਸਭ ਕੁਝ ਜਾਂਦਾ ਰਹੇ। ਇਹ ਵੰਸ ਹੈ।

ਸੋ ਏਸ ਤਰ੍ਹਾਂ ਦੇ ਨਾਲ ਨੀਮ ਬੇਹੋਸ਼ੀ ਵਿਚ ਹੋ ਗਏ ਆਪ। ਓਸ ਵੇਲੇ ਗੁਰੂ ਮਹਾਰਾਜ ਤੀਹ ਕੋਹ ਦੀ ਵਿਥ ਦੇ ਉਤੇ 'ਡਰੌਲੀ' ਨੇ। ਦੁਪਹਿਰਾ ਹੋਇਆ ਹੋਇਆ ਹੈ, ਖਸ ਦੀਆਂ ਟਟੀਆਂ ਲੱਗੀਆਂ ਹੋਈਆਂ ਨੇ, ਸੁਗੰਧੀਆਂ ਕੰਧਾਂ ਦੇ ਉਤੇ ਛਿੜਕੀਆਂ ਹੋਈਆਂ ਨੇ। ਬਹੁਤ ਸੁਗੰਧੀ ਆ ਰਹੀ ਹੈ ਤੇ ਬਹੁਤ ਸੋਹਣਾ ਬਿਸਤਰਾ ਹੈ ਜਿਸ ਦੇ ਉਤੇ ਆਪ ਬਿਰਾਜਮਾਨ ਨੇ ਤੇ ਬੀਬੀ ਰਾਮ ਕੌਰ ਜੋ ਰਿਸ਼ਤੇਦਾਰ ਸਨ ਇਨ੍ਹਾਂ ਦੇ ਉਹ ਪੱਖਾ ਝੱਲ ਰਹੇ ਨੇ। ਕੋਈ ਜਲ ਛਿੜਕ ਰਿਹਾ ਹੈ ਕਿ ਗਰਦ ਨਾ ਅੰਦਰ ਜਾਵੇ। ਬਿਲਕੁਲ ਠੰਡਾ ਠਾਰ ਕਰਿਆ ਪਿਆ ਹੈ। ਬਾਰਾਂ ਵਜੇ ਨੇ ਉਸ ਵੇਲੇ ਮਹਾਰਾਜ ਜੀ ਅਚਾਨਕ ਉਠ ਕੇ ਬੈਠ ਗਏ ਤੇ ਕਹਿਣ ਲੱਗੇ ਕਿ ਐਸ ਤਰ੍ਹਾਂ ਕਰੋ ਘੋੜਾ ਮੰਗਾਓ, ਕਾਠੀ ਕਸੋ ਉਸ ਤੇ ਜਲਦੀ। ਅਸੀਂ ਕਿਤੇ ਜਾਣਾ ਹੈ। ਸਾਧ ਸੰਗਤ ਜੀ! ਜਾਣਾ ਕਿਉਂ ਹੈ? ਕਿਉਂਕਿ ਪਿਆਰ ਦੇ ਵਿਚ ਸ਼ਕਤੀ ਹੁੰਦੀ ਹੈ। ਐਸਾ ਫੁਰਮਾਨ ਹੈ -

***ਧਾਰਨਾ - ਰੱਬ ਵਸ ਭਗਤਾਂ ਨੇ ਕੀਤਾ,***
***ਪਾ ਕੇ ਤੇ ਪ੍ਰੇਮ ਡੋਰੀਆਂ -2, 2.***
***ਮੇਰੇ ਪਿਆਰੇ, ਪਾ ਕੇ ਤੇ ਪ੍ਰੇਮ ਡੋਰੀਆਂ-2, 2.***
***ਰੱਬ ਵਸ ਭਗਤਾਂ ਨੇ ਕੀਤਾ,........... -2.***

***ਨਾ ਤੂ ਆਵਹਿ ਵਸਿ ਬਹੁਤੁ ਘਿਣਾਵਣੇ॥***
***ਨਾ ਤੂ ਆਵਹਿ ਵਸਿ ਬੇਦ ਪੜਾਵਣੇ॥***
***ਨਾ ਤੂ ਆਵਹਿ ਵਸਿ ਤੀਰਥਿ ਨਾਈਐ॥***
***ਨਾ ਤੂ ਆਵਹਿ ਵਸਿ ਧਰਤੀ ਧਾਈਐ॥***
***ਨਾ ਤੂ ਆਵਹਿ ਵਸਿ ਕਿਤੈ ਸਿਆਣਪੈ॥***
***ਨਾ ਤੂ ਆਵਹਿ ਵਸਿ ਬਹੁਤਾ ਦਾਨੁ ਦੇ॥***
***ਸਭੁ ਕੋ ਤੇਰੈ ਵਸਿ ਅਗਮ ਅਗੋਚਰਾ॥***
***ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ॥***

***ਪੰਨਾ - 962***

ਵਸ ਕਰ ਲਿਆ, ਪ੍ਰੇਮ ਦੇ ਨਾਲ ਖਿਚ ਲਿਆ, ਗੁਰੂ ਮਹਾਰਾਜ ਜੀ ਕਿੰਨੇ ਅਰਾਮ ਵਿਚ ਬੈਠੇ ਨੇ।

***ਕਰੀ ਪ੍ਰੇਮ ਨੇ ਖੈਂਚ ਬਡੇਰੀ।***
***ਸਭਿ ਕਿਛ ਤਜਾਗ ਦੀਨਿ ਤਿਸ ਬੇਰੀ॥***

***ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ- 3132***

ਉਹ air-conditioned ਵਰਗਾ ਠੰਢਾ ਬਣਿਆ ਹੋਇਆ ਘਰ, ਸੋਹਣਾ ਬਿਸਤਰਾ, ਸੁਗੰਧੀਆਂ ਵਾਲਾ ਇਹ ਸਾਰਾ ਕੁਝ ਛੱਡ ਦਿੱਤਾ। ਖਿੱਚ ਲਏ ਓਸ ਵੇਲੇ ਪ੍ਰੇਮ ਨੇ। ਇਕ ਦਮ ਸਭ ਕੁਝ ਛੱਡ ਦਿੱਤਾ।

***ਕਹਤਿ ਸ਼ੀਘ੍ਰ ਹੀ ਜ਼ੀਨ ਪਵਾਯੋ।***

***ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ- 3132***

ਛੇਤੀ ਘੋੜੇ ਦੇ ਉਤੇ ਕਾਠੀ ਪਵਾਓ।

***ਚਢਿਬੇ ਹੇਤੁ ਤੁਰੰਗ ਮੰਗਾਯੋ।***
***ਭਏ ਇਕਾਕੀ ਤਬਿ ਅਸਵਾਰ।***

***ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ- 3132***

ਦੇਖਿਆ ਹੀ ਨਹੀਂ, ਨਾ ਕਿਸੇ ਨਾਲ ਗੱਲ, ਨਾ ਕਿਸੇ ਨਾਲ ਬਾਤ। ਘੋੜਾ ਆ ਗਿਆ ਤੇ ਇਕ ਦਮ ਗੁਰੂ ਮਹਾਰਾਜ ਜੀ ਨੇ ਜਾ ਕੇ ਰਕਾਬ ਵਿਚ ਪੈਰ ਰੱਖਿਆ ਤੇ ਸਵਾਰ ਹੋ ਕੇ ਘੋੜਾ ਸਰਪਟ ਦੌੜਾ ਦਿੱਤਾ, ਹਵਾ ਨਾਲ ਗੱਲਾਂ ਕਰਦਾ ਜਾਂਦਾ ਹੈ।

***ਨਹਿੰ ਦਾਸਨਿ ਦੁਖ ਸਕੇ ਸਹਾਰ।***

***ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ- 3132***

ਕਿਉਂਕਿ ਆਪਣੇ ਦਾਸਾਂ ਦਾ ਗੁਰੂ ਨੂੰ ਦੁਖ ਸਹਾਰਨਾ ਬਹੁਤ ਔਖਾ ਹੋ ਜਾਂਦਾ ਹੈ।

***ਧਾਰਨਾ - ਸਤਿਗੁਰ ਦੁਖ ਮੰਨਦੇ ਨੇ,***
***ਸੇਵਕ ਦੇ ਦੁਖੀ ਹੋਣ ਤੋਂ -2, 2.***
***ਸੇਵਕ ਦੇ ਦੁਖੀ ਹੋਣ ਤੋਂ -2, 2.***
***ਸਤਿਗੁਰ ਦੁਖ ਮੰਨਦੇ ਨੇ,........... -2.***

***ਘਟ ਘਟ ਕੇ ਅੰਤਰ ਕੀ ਜਾਨਤ॥***
***ਭਲੇ ਬੁਰੇ ਕੀ ਪੀਰ ਪਛਾਨਤ॥***
***ਚੀਟੀ ਤੇ ਕੁੰਚਰ ਅਸਥੂਲਾ॥***
***ਸਭ ਪਰ ਕ੍ਰਿਪਾ ਦ੍ਰਿਸਟਿ ਕਰਿ ਫੂਲਾ॥***
***ਸੰਤਨ ਦੁਖ ਪਾਏ ਤੇ ਦੁਖੀ॥***
***ਸੁਖ ਪਾਏ ਸਾਧਨ ਕੇ ਸੁਖੀ॥***
***ਏਕ ਏਕ ਕੀ ਪੀਰ ਪਛਾਨੈ॥***
***ਘਟ ਘਟ ਕੇ ਪਟ ਪਟ ਕੀ ਜਾਨੈ॥ (ਚੌਪਈ ਸਾਹਿਬ)***



Sri Satguru Jagjit Singh Ji eLibrary NamdhariElibrary@gmail.com

ਜਦੋਂ ਪਿਆਰਾ ਦੁਖੀ ਹੋ ਜਾਵੇ ਉਸ ਵੇਲੇ ਗੁਰੂ ਨੂੰ ਉਹ ਪੀੜਾ ਪਹੁੰਚ ਜਾਇਆ ਕਰਦੀ ਹੈ।

***ਭਏ ਇਕਾਕੀ ਤਬਿ ਅਸਵਾਰ।***
***ਨਹਿਂ ਦਾਸਨਿ ਦੁਖ ਸਕੇ ਸਹਾਰ।***
***ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ- 3132***

ਕਹਿੰਦੇ ਦਾਸਾਂ ਦਾ ਦੁਖ ਨਹੀਂ ਸਹਾਰ ਸਕੇ।

***ਤੀਸ ਕੋਸ ਪਹੁਂਚੇ ਛਿਨ ਮਾਂਹੀ।***
***ਹੋਇ ਤ੍ਰਿਖਾਤੁਰ ਇਤ ਉਤ ਜਾਂਹੀ।***
***ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ- 3132***

ਐਨੀ ਪਿਆਸ ਲੱਗੀ ਹੋਈ ਹੈ ਗੁਰੂ ਮਹਾਰਾਜ ਜੀ ਨੂੰ ਕਦੇ ਏਧਰ ਘੋੜਾ ਲਿਜਾਂਦੇ ਨੇ ਕਦੇ ਓਧਰ ਲਿਜਾਂਦੇ ਨੇ, ਪਾਣੀ ਟੋਲ੍ਹਦੇ ਫਿਰਦੇ ਨੇ। ਓਧਰਲੇ ਪਾਸੇ ਦੋਵੇਂ ਬੇਹੋਸ਼ ਹੋਏ ਪਏ ਨੇ, ਧੁੱਪੇ ਹੀ ਗਿਰੇ ਪਏ ਨੇ, ਕੋਈ ਹੋਸ਼ ਨਹੀਂ ਹੈ। ਜ਼ੁਬਾਨਾਂ ਸੁਕ ਗਈਆਂ ਇਕ ਦੂਜੇ ਨਾਲ ਬੋਲ ਨਹੀਂ ਸਕਦੇ, ਗਲ ਸੁਕ ਗਿਆ, ਕਮਜ਼ੋਰੀ ਆ ਗਈ ਸਰੀਰ ਦੇ ਅੰਦਰ, ਨੀਮ-ਬੇਹੋਸ਼ੀ ਹੋ ਗਈ। ਉਸ ਵੇਲੇ -

***ਦੇਖਿ ਦੂਰ ਤੇ ਦੋਇਨ ਦਾਸਾ।***
***ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ- 3132***

ਇਕ ਮਾਂ ਪੁੱਤਰ ਨੂੰ ਬਚਾਉਣ ਲਈ ਫਰਖਸ਼ੀਅਤ ਕੋਲ ਫਰਿਆਦ ਕਰਦੀ ਹੋਈ

ਦੂਰੋਂ ਦੇਖਿਆ ਕਿ ਦੋ ਦਾਸ ਪਏ ਨੇ -

***ਊਚੇ ਸਤਿਗੁਰ ਬਾਕ ਪ੍ਰਗਾਸ਼ਾ।***
***ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ- 3132***

ਉਚੀ ਆਵਾਜ਼ ਵਿਚ ਆਪ ਬੋਲੇ -

***ਕੋ ਤੁਮ ਪਰੇ ਬਤਾਵਹੁ ਹਮੇ?***
***ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ- 3132***

ਦੱਸੋ ਭਾਈ! ਤੁਸੀਂ ਕੌਣ ਪਏ ਹੋ? ਏਸ ਤਰ੍ਹਾਂ ਪਏ ਹੋ ਤੁਸੀਂ ਧੁਪੇ? ਐਸ ਤਰ੍ਹਾਂ ਲਗਦਾ ਹੈ ਜਿਵੇਂ ਕਿਸੇ ਨੇ ਮਾਰ ਕੇ ਸੁੱਟ ਦਿਤੇ ਹੁੰਦੇ ਹੋ ਤੇ ਬੇਹੋਸ਼ੀ ਤੁਹਾਨੂੰ ਕਿਹੜੀ ਗੱਲ ਦੀ ਹੋ ਗਈ।

***ਤ੍ਰਿਖਾ ਬਿਖਾਦ ਦੇਤਿ ਇਹੁ ਸਮੈ।***
***ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ- 3132***

ਓ ਪ੍ਰੇਮੀਓ! ਸਾਨੂੰ ਵੀ ਬਹੁਤ ਪਿਆਸ ਲੱਗੀ ਹੋਈ ਹੈ ਤੇ ਬੜਾ ਦੁਖ ਦੇ ਰਹੀ ਹੈ ਸਾਨੂੰ ਪਿਆਸ।

***ਜਲ ਜੰਗਲ ਮਹਿਂ ਨਾਂਹਿਨ ਪਾਵੈਂ।***
***ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ- 3132***

ਅਸੀਂ ਟੋਲ੍ਹਿਆ ਸਾਨੂੰ ਇਥੇ ਪਾਣੀ ਨਹੀਂ ਲੱਭਿਆ।

***ਖੋਜਤਿ ਫਿਰੈਂ ਹਾਥ ਨਹਿਂ ਆਵੈ।***
***ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ- 3132***

ਬੜਾ ਅਸੀਂ ਖੋਜਿਆ ਪਰ ਸਾਡੇ ਹੱਥ ਨਹੀਂ ਆਇਆ, ਛੇਤੀ ਦਿਓ। ਜਦੋਂ ਅਵਾਜ਼ ਸੁਣੀ ਤਾਂ ਨੇਤਰ ਖੁੱਲ੍ਹ ਗਏ ਦਰਸ਼ਨ ਦੇਖੇ, ਹੈਂ! ਇਹ ਤਾਂ ਗੁਰੂ ਮਹਾਰਾਜ ਜੀ ਆ ਪਹੁੰਚੇ। ਐਨਾ ਦੁਪਹਿਰਾ ਤੇ ਪਾਣੀ ਪਾਣੀ ਦੀ ਆਵਾਜ਼ ਦੇ ਰਹੇ ਨੇ। ਇਹ ਤਾਂ ਸਾਡੀ ਆਸ ਪੂਰੀ ਕਰਨ ਆਏ ਨੇ।

***ਤਰਫਤਿ ਇਕ ਪਰਮੇਸ਼ੁਰ ਆਸ।***
***ਹੁਇ ਜਲਧਰ ਗੁਰ ਪਹੁਂਚੇ ਪਾਸ।***
***ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ- 3133***

ਕਹਿੰਦੇ ਕਿ ਇਹ ਤਾਂ ਬੱਦਲ ਬਣ ਕੇ ਆ ਗਏ ਹੁਣ।

***ਜਥਾ ਕਮਲ ਜੁਗ, ਘਾਮ ਤਪਾਏ।***
***ਜਲ ਬਿਹੀਨ ਹੁਇ ਕਰਿ ਮੁਰਝਾਏ।***
***ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ- 3133***

ਧੁੱਪ ਨੇ ਸੁਕਾ ਦਿੱਤੇ ਤੇ ਜਲ ਤੋਂ ਵਿਹੂਣੇ ਹੋ ਕੇ, ਖਾਲੀ ਹੋ ਕੇ ਮੁਰਝਾ ਗਏ ਤੇ ਗੁਰੂ ਮਹਾਰਾਜ ਜੀ ਨੇ ਆ ਕੇ ਪਾਣੀ ਮੰਗ ਲਿਆ।

***ਬਾਰ ਬਾਰ ਬਚ ਬਦਨ ਬਖਾਨੇ।***
***ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ- 3133***

ਬਾਰ-ਬਾਰ ਕਹਿੰਦੇ ਨੇ ਕਿ ਓ ਪ੍ਰੇਮੀਓ! ਪਾਣੀ ਪਿਲਾਓ ਸਾਨੂੰ। ਪਾਣੀ ਪਿਲਾਓ।

***ਹਮ ਕੋ ਲਾਗੀ ਤ੍ਰਿਖਾ ਮਹਾਨੇ।***
***ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ- 3133***

ਸਾਨੂੰ ਤਾਂ ਬਹੁਤ ਪਿਆਸ ਲੱਗੀ ਹੋਈ ਹੈ। ਉਸੇ ਵੇਲੇ ਹੋਸ਼ 'ਚ ਆਏ, ਹੌਂਸਲਾ ਆ ਗਿਆ, ਗੁਰੂ ਮਹਾਰਾਜ ਜੀ ਨੂੰ ਦੇਖਦੀਸਾਰ ਸਰੀਰ ਦੇ ਅੰਦਰ ਬਿਜਲੀ ਵਰਗੀ ਤਾਕਤ ਆ ਗਈ। ਉਸ ਵੇਲੇ ਪੁੱਤਰ ਦੌੜਿਆ ਜਾ ਕੇ 'ਕੂਨ੍ਹਾ' ਲਿਆਇਆ, ਲਿਆ ਕੇ ਪੱਤੇ ਦਾ ਡੂੰਨਾ ਬਣਾਇਆ ਤੇ ਉਸ ਦੇ ਵਿਚ ਪਾਣੀ ਪਾ [illegible] ਜੀ ਨੂੰ ਦਿੱਤਾ। ਹਥੇਲੀ ਤੇ ਰੱਖਿਆ ਮਹਾਰਾਜ ਜੀ ਨੇ ਚੁੱਕ ਕੇ ਜਦੋਂ ਪਾਣੀ ਪੀਤਾ ਤਾਂ ਕਹਿਣ ਲੱਗੇ ਕਿ ਪ੍ਰੇਮੀਓ! ਇਹ ਕੀ ਪਿਲਾਇਆ ਹੈ ਸਾਨੂੰ?

***ਜਲ ਐਸੋ ਕਬਿ ਪੀਯੋ ਨ ਆਗੇ।***


Sri Satguru Jagjit Singh Ji eLibrary NamdhariElibrary@gmail.com

ਸੋ ਉਸ ਵੇਲੇ ਫੈਸਲਾ ਕਰ ਲਿਆ, ਜੋ ਹੋਣਾ ਹੈ ਹੋ ਜਾਵੇ –

***ਧਾਰਨਾ – ਮੇਰੀ ਟੁਟੇ ਨਾ ਪ੍ਰੇਮ ਵਾਲੀ ਡੋਰੀ,***
***ਭਿੱਜ ਭਾਵੇਂ ਜਾਵੇ ਕੰਬਲੀ –2, 2.***
***ਮੇਰੇ ਪਿਆਰੇ, ਬਈ ਭਿੱਜ ਭਾਵੇ ਜਾਵੇ ਕੰਬਲੀ – 2.***
***ਮੇਰੀ ਟੁੱਟੇ ਨਾ ਪ੍ਰੇਮ ਵਾਲੀ ਡੋਰੀ,......–2.***

***ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ॥***
***ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ॥***
***ਪੰਨਾ – 1379***

ਫਰੀਦ ਸ਼ਹਿਰ ਚਲਾ ਗਿਆ, ਸਾਰੇ ਸ਼ਹਿਰ ਵਿਚ ਸੁੰਨ ਸਾਨ ਤੇ ਹਨੇਰਾ ਪਿਆ ਹੈ, ਸਿਰਫ ਇਕ ਦਰਵਾਜਾ ਦੇਖਿਆ ਜਿਥੇ ਰੋਸ਼ਨੀ ਅਜੇ ਵੀ ਨਜ਼ਰ ਆ ਰਹੀ ਸੀ, ਜਾ ਕੇ ਦਰਵਾਜਾ ਖੜਕਾਇਆ ਅੰਦਰੋਂ ਆਵਾਜ਼ ਆਈ, ਕੌਣ? ਕਹਿਣ ਲੱਗਾ, ਮੈਂ ਫਰੀਦ ਹਾਂ। ਪੁਛਣ ਲੱਗੀ, ਕੌਣ ਫਰੀਦ? ਕਹਿਣ ਲੱਗਾ, ਮੁਰਸ਼ਦ ਦਾ ਮੁਰੀਦ। ਕਹਿਣ ਲੱਗੀ, ਫਰੀਦਾ ਤੂੰ ਕੋਈ ਫਕੀਰ ਨਜ਼ਰ ਆਉਂਦਾ ਹੈ। ਕਹਿਣ ਲੱਗਾ, ਹਾਂ! ਉਸ ਬੀਬੀ ਨੇ ਕਿਹਾ ਕਿ ਇਹ ਫਕੀਰਾਂ ਦਾ ਦੁਆਰਾ ਨਹੀਂ ਹੈ, ਇਹ ਤਾਂ ਵੇਸ਼ਵਾ ਦਾ ਘਰ ਹੈ, ਇਸ ਵੇਲੇ ਏਥੇ ਤੇਰਾ ਕੀ ਕੰਮ ਹੈ। ਮੇਰੇ ਨਾਲ ਕੋਈ ਕੰਮ ਹੈ ਤੈਨੂੰ? ਹਾਂ, ਬੀਬੀ! ਮੈਨੂੰ ਤੇਰੇ ਤਾਂਈ ਇਕ ਕੰਮ ਹੈ, ਵੇਸ਼ਵਾ ਨੇ ਦਰਵਾਜਾ ਖੋਲ ਦਿੱਤਾ ਹੈ। ਕਹਿਣ ਲੱਗਾ, ਮੇਰੇ ਮੁਰਸ਼ਦ ਦੇ ਇਸ਼ਨਾਨ ਦਾ ਵਕਤ ਹੈ, ਬਾਰਸ਼ ਕਰਕੇ ਅੱਗ ਬੁਝ ਗਈ ਹੈ, ਕਿਤੋਂ ਨਹੀਂ ਮਿਲੀ। ਵੇਸ਼ਵਾ ਕਹਿਣ ਲੱਗੀ ਅੱਗ? ਅੱਗ ਕੀ ਭਾਅ ਲੈਣੀ ਚਾਹੁੰਦਾ ਹੈਂ? ਅੱਗ ਦੇ ਬਦਲੇ ਕੋਈ ਅੰਗ ਦੇਣਾ ਪਵੇਗਾ। ਫਰੀਦ ਨੇ ਕਿਹਾ, ਬੀਬੀ! ਕੋਈ ਅੰਗ ਲੈ ਲਵੋ। ਜੇ ਮੇਰਾ ਸੀਸ ਵੀ ਲੈਣਾ ਹੈ ਤਾਂ ਮੈਂ ਆ ਕੇ ਦੇ ਦੇਵਾਂਗਾ। ਆਪਣੇ ਮੁਰਸ਼ਦ ਦਾ ਇਸ਼ਨਾਨ ਕਰਾ ਕੇ, ਜੇ ਸੀਸ ਦਿਤਿਆਂ ਵੀ ਮੇਰਾ ਮੁਰਸ਼ਦ ਪ੍ਰਸੰਨ ਹੋ ਜਾਵੇ ਤਾਂ ਵੀ ਬੜਾ ਸਸਤਾ ਸੌਦਾ ਹੈ। ਵੇਸਵਾ ਕਹਿਣ ਲੱਗੀ ਕਿ ਮੈਂ ਸੀਸ ਨਹੀਂ ਲੈਂਦੀ ਮੈਨੂੰ ਆਪਣੀ ਅੱਖ ਦਾ ਡੇਲਾ ਕੱਢ ਦੇ। ਵੇਸਵਾ ਨੇ ਛੁਰੀ ਤੇ ਪਲੇਟ ਲਿਆ ਦਿੱਤੀ। ਫਰੀਦ ਨੇ ਕਿਹਾ ਦੋਨੋਂ ਅੱਖਾਂ ਵਿਚੋਂ ਜਿਹੜਾ ਡੇਲਾ ਕਢਣਾ ਹੈ ਕੱਢ ਲੈ। ਕਹਿੰਦੀ ਮੈਂ ਨਹੀਂ ਕਢਣਾ ਤੂੰ ਆਪੇ ਡੇਲਾ ਕਢ ਕੇ ਦੇ। ਮਹਾਰਾਜ ਦਾ ਫੁਰਮਾਨ ਇਸ ਤਰ੍ਹਾਂ ਹੈ –

***ਧਾਰਨਾ – ਡੇਰਾ ਨੀਂ ਜਿੰਦੇ ਸਿਰ ਤੋਂ ਪਰ੍ਹੇ ਹੈ ਪ੍ਰੇਮ ਵਾਲਾ –2, 2.***
***ਪਰੇ ਹੈ ਪ੍ਰੇਮ ਵਾਲਾ, ਪਰੇ ਹੈ ਪ੍ਰੇਮ ਵਾਲਾ –2, 2.***
***ਡੇਰਾ ਨੀ ਜਿੰਦੇ ਸਿਰ ਤੋਂ,............ –2.***

***ਜਉ ਤਉ ਪ੍ਰੇਮ ਖੇਲਨ ਕਾ ਚਾਉ॥***
***ਸਿਰੁ ਧਰਿ ਤਲੀ ਗਲੀ ਮੇਰੀ ਆਉ॥***
***ਇਤੁ ਮਾਰਗਿ ਪੈਰੁ ਧਰੀਜੈ॥***
***ਸਿਰੁ ਦੀਜੈ ਕਾਣਿ ਨ ਕੀਜੈ॥ ਪੰਨਾ – 1412***

ਕਹਿਣ ਲੱਗੀ, ਫਰੀਦਾ! ਤੇਰਾ ਡੇਲਾ ਮੈਂ ਨਹੀਂ ਕਢਣਾ ਤੂੰ ਆਪੇ ਕੱਢ ਕੇ ਦੇ। ਫਰੀਦ ਨੇ ਡੇਲਾ ਕੱਢ ਕੇ ਦੇ ਦਿੱਤਾ ਤੇ ਸਾਫਾ ਪਾੜ ਕੇ ਅੱਖ ਤੇ ਪੱਟੀ ਬੰਨ੍ਹ ਲਈ। ਅੱਗ ਦਾ ਇਕ ਕੋਲਾ ਮਿਲ ਗਿਆ। ਪਤਾ ਨਹੀਂ ਕਿਸ ਤਰ੍ਹਾਂ ਲਿਆਇਆ ਹੋਣੈ? ਅੱਗ ਜਲਾ ਕੇ ਮੁਰਸ਼ਦ ਦਾ ਇਸ਼ਨਾਨ ਕਰਾਇਆ ਪਰ ਦਸਿਆ ਨਹੀਂ ਕਿ ਮੈਂ ਅੱਗ ਕਿਸ ਤਰ੍ਹਾਂ ਲਿਆਇਆ ਹਾਂ। ਜੇਕਰ ਸਾਡੇ ਵਰਗੇ ਹੁੰਦੇ ਤਾਂ ਪਹਿਲਾਂ ਹੀ ਰੌਲਾ ਪਾਉਂਦੇ ਕਿ ਅੱਖ ਦੇ ਕੇ ਅੱਗ ਲਿਆਇਆ ਹਾਂ। ਬੜੀ ਮੁਸ਼ਕਿਲ ਹੋਈ, ਮੁਰਸ਼ਦ ਦਾ ਇਸ਼ਨਾਨ ਕਰਾ ਕੇ ਆਪ ਵੀ ਇਸ਼ਨਾਨ ਕੀਤਾ ਤੇ ਜਾ ਕੇ ਇਕ ਪਾਸੇ ਬੈਠ ਗਿਆ।

ਕੋਈ ਰੌਲਾ ਨਹੀਂ ਪਾ ਰਿਹਾ, ਤਕਲੀਫ ਅੰਦਰ ਹੀ ਅੰਦਰ ਜਰ ਰਿਹਾ ਹੈ। ਦਿਨ ਚੜ੍ਹ ਗਿਆ। ਮੁਰਸ਼ਦ ਨੇ ਕਿਹਾ, ਅੱਜ ਫਰੀਦ ਨਜ਼ਰ ਨਹੀਂ ਆਉਂਦਾ। ਕਹਿਣ ਲੱਗੇ, ਮਹਾਰਾਜ! ਭਜਨ ਕਰ ਰਿਹਾ ਹੈ। ਫਰੀਦ ਨੂੰ ਬੁਲਾਇਆ ਤੇ ਮੁਰਸ਼ਦ ਨੇ ਪੁਛਿਆ ਕਿ ਫਰੀਦਾ ਅੱਖ ਤੇ ਪੱਟੀ ਕਿਉਂ ਬੰਨ੍ਹੀ ਹੋਈ ਹੈ। ਕਹਿਣ ਲੱਗਾ, ਮਹਾਰਾਜ! ਮੇਰੀ ਅੱਖ ਆਈ ਹੋਈ ਹੈ, ਦੁਖਦੀ ਅੱਖ ਨੂੰ ਆਈ ਹੋਈ ਕਹਿੰਦੇ ਨੇ। ਮੁਰਸ਼ਦ ਨੇ ਕਿਹਾ, ਫਰੀਦਾ! ਆਈ ਹੋਈ ਨਹੀਂ ਬੰਨੀ ਦੀ, ਗਈ ਹੋਈ ਬੰਨੀਦੀ ਹੈ, ਲਾਹ ਦੇ ਪੱਟੀ, ਜਦੋਂ ਪੱਟੀ ਲਾਹੀ ਤਾਂ ਕੀ ਦੇਖਿਆ ਕਿ ਅੱਖ ਹੁਣ ਪਹਿਲੀ ਅੱਖ ਨਾਲੋਂ ਵੱਡੀ ਅੱਖ ਸੀ। ਸਾਡੇ ਨੇੜੇ ਫਰੀਦ ਦੇ ਖਾਨਦਾਨ ਵਿਚੋਂ ਰਹਿੰਦੇ ਸੀ ਤਾਂ ਕਿਹਾ ਕਰਦੇ ਸੀ ਕਿ ਦੇਖੋ ਸਾਡੀ ਇਕ ਅੱਖ ਵੱਡੀ ਹੈ, ਜੋ ਅੱਲਾਹ ਨੇ ਦਿਤੀ ਹੈ ਆਹ ਮੁਰਸ਼ਦ ਦੀ ਦਿਤੀ ਹੋਈ ਹੈ। ਉਸ ਵੇਲੇ ਮੁਰਸ਼ਦ ਨੇ ਬਚਨ ਕੀਤਾ ਫਰੀਦਾ ਤੈਂ ਪਾ ਲਿਆ ਹੈ, ਜਿਥੇ ਪਹੁੰਚਣਾ ਚਾਹੀਦਾ ਹੈਂ ਤੂੰ ਪਹੁੰਚ ਗਿਆ। ਹੁਣ ਤੇਰਾ ਮਨ ਤਨ ਸਭ ਅਰੋਗ ਹੋ ਗਿਆ ਕਿਉਂਕਿ ਤੈਂ ਹਉਮੈ ਦਾ ਨਾਸ਼ ਕਰ ਲਿਆ –

***ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ॥***
***ਮਨਿ ਚਿੰਦਿਆ ਫਲੁ ਪਾਵਣਾ ...............॥***
***ਪੰਨਾ – 644***

ਫੇਰ ਕੀ ਹੋਏਗਾ?

***................ ਹਉਮੈ ਵਿਚਹੁ ਜਾਇ॥***
***ਬੰਧਨ ਤੋੜੈ ਮੁਕਤਿ ਹੋਇ ਸਚੇ ਰਹੈ ਸਮਾਇ॥***
***ਇਸੁ ਜਗ ਮਹਿ ਨਾਮੁ ਅਲਭੁ ਹੈ ਗੁਰਮੁਖਿ ਵਸੈ ਮਨਿ ਆਇ॥***
***ਨਾਨਕ ਜੋ ਗੁਰੁ ਸੇਵਹਿ ਆਪਣਾ ਹਉ ਤਿਨ ਬਲਿਹਾਰੈ ਜਾਉ॥***
***ਪੰਨਾ – 644***

ਤੂੰ ਆਪਣੇ ਗੁਰੂ ਨੂੰ ਪ੍ਰਸੰਨ ਕਰ ਲਿਆ, ਅਸੀਂ ਤੇਰੇ ਤੋਂ ਬਲਿਹਾਰ ਜਾਂਦੇ ਹਾਂ। ਉਸ ਵੇਲੇ 'ਖੁਦੀ' ਮਿਟ ਗਈ, ਗੁਰੂ ਦਾ ਹੋ ਗਿਆ, ਨਾ ਮਨ ਰਖਿਆ, ਨਾ ਸਰੀਰ ਰਖਿਆ। ਮਹਾਰਾਜ ਇਸ ਬਾਰੇ ਇਸ ਤਰ੍ਹਾਂ ਫੁਰਮਾਨ ਕਰਦੇ ਹਨ –

***ਧਾਰਨਾ – ਖੁਦੀ ਮਿਟੀ ਤਾਂ ਸੁਖ ਭਏ,***
***ਮਨ ਤਨ ਭਏ ਅਰੋਗ –2, 2.***

ਹਉਮੈ ਦਾ ਪਰਦਾ ਟੁੱਟ ਗਿਆ, ਮਿਟ ਗਿਆ, ਸੁਖ ਹੋ ਗਿਆ, ਮਨ ਵੀ ਸੁਖੀ ਤੇ ਤਨ ਵੀ ਸੁਖੀ।

ਮੁਰਸ਼ਦ ਨੇ ਕਿਹਾ ਦੇਖ ਫਰੀਦਾ ਕੀ ਨਜ਼ਰ ਆਉਂਦਾ ਹੈ? ਹੁਣ ਤੂੰ ਨਹੀਂ ਹੈਂ, ਤੇਰੇ ਅੰਦਰੋਂ ਖੁਦੀ ਮਿਟ ਗਈ।

***ਅਲਹੁ ਗੈਬੁ ਸਗਲ ਘਟ ਭੀਤਰਿ ਹਿਰਦੈ ਲੇਹੁ ਬੀਚਾਰੀ॥***
***ਹਿੰਦੂ ਤੁਰਕ ਦੁਹੂੰ ਮਹਿ ਏਕੈ ਕਹੈ ਕਬੀਰ ਪੁਕਾਰੀ॥***
***ਪੰਨਾ – 483***



Sri Satguru Jagjit Singh Ji eLibrary NamdhariElibrary@gmail.com

ਹਿੰਦੂ ਵਿਚ ਵੀ ਉਹੀ ਹੈ, ਤੁਰਕ ਵਿਚ ਵੀ ਉਹੀ ਹੈ। ਇਕੋ ਇਕ ਵਰਤਦਾ ਹੈ, ਦੂਜਾ ਨਹੀਂ ਹੈ, ਸਭ ਦੇ ਅੰਦਰ ਹੈ।

***ਧਾਰਨਾ - ਘਟ ਘਟ ਅੰਤਰ ਸਰਬ ਨਿਰੰਤਰ,***
***ਕੇਵਲ ਏਕ ਮੁਰਾਰੀ ਜੀ -2, 2.***
***ਏਕ ਮੁਰਾਰੀ ਜੀ, ਕੇਵਲ ਏਕ ਮੁਰਾਰੀ ਜੀ -2, 2.***
***ਘਟ ਘਟ ਅੰਤਰ ਸਰਬ ਨਿਰੰਤਰ,..... -2.***

***ਘਟ ਘਟ ਅੰਤਰਿ ਸਰਬ ਨਿਰੰਤਰਿ ਕੇਵਲ ਏਕ ਮੁਰਾਰੀ॥***
***ਪੰਨਾ - 485***

ਕਹਿਣ ਲੱਗੇ, ਫਰੀਦ ਦੇਖ ਅੱਲਾ ਤਾਲਾ ਨੂੰ ਸਭ ਪਾਸੇ ਇਕੋ ਹੀ ਨਜ਼ਰ ਆਉਂਦਾ ਹੈ।

***ਅਲਹੁ ਗੈਬੁ ਸਗਲ ਘਟ ਭੀਤਰਿ ..............॥***
***ਪੰਨਾ - 483***

ਦਿਸਦਾ ਨਹੀਂ ਪਰ ਸਾਰਿਆਂ ਦੇ ਅੰਦਰ ਹੈ।

***.................. ਹਿਰਦੈ ਲੇਹੁ ਬੀਚਾਰੀ॥***
***ਹਿੰਦੂ ਤੁਰਕ ਦੋਹੂੰ ਮਹਿ ਏਕੈ ਕਹੈ ਕਬੀਰ ਪੁਕਾਰੀ॥***
***ਪੰਨਾ - 483***

***ਤੂੰ ਆਦਿ ਪੁਰਖੁ ਅਪਰੰਪਰੁ ਕਰਤਾ***
***ਤੇਰਾ ਪਾਰੁ ਨ ਪਾਇਆ ਜਾਇ ਜੀਉ॥***
***ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ***
***ਸਭ ਮਹਿ ਰਹਿਆ ਸਮਾਇ ਜੀਉ॥ ਪੰਨਾ - 448***

ਸੋ ਇਸ ਤਰ੍ਹਾਂ ਹਉਮੈ ਦਾ ਨਾਸ਼ ਹੋ ਗਿਆ ਤੇ ਹਉਮੈ ਦਾ ਨਾਸ਼ ਹੋਣ ਨਾਲ ਪ੍ਰਾਪਤੀ ਹੋ ਗਈ।

ਇਕ ਸਵਾਲ ਪੈਦਾ ਹੁੰਦਾ ਹੈ ਕਿ ਕੀ ਹਉਮੈ ਦਾ ਨਾਸ਼ ਸਾਡਾ ਵੀ ਹੋ ਸਕਦਾ ਹੈ? ਮਹਾਰਾਜ ਕੋਲ ਸਵਾਲ ਕੀਤਾ ਸੀ ਕਿਉਂਕਿ ਸਾਰੀ ਵੀਚਾਰ ਦਾ ਸਿੱਟਾ ਇਹ ਸੀ, ਜਿਥੋਂ ਆਪਾਂ ਚੱਲੇ ਸੀ ਕਿ ਵਾਹਿਗੁਰੂ ਸਭ ਦੇ ਅੰਦਰ ਵਸਦਾ ਹੈ, ਪਰ ਹਉਮੈ ਦਾ ਪਰਦਾ ਪਿਆ ਹੋਇਆ ਹੈ ਤੇ ਇਹ ਹਉਮੈ ਦਾ ਪਰਦਾ ਜਾਵੇ ਕਿਵੇਂ?

***ਅੰਤਰਿ ਅਲਖੁ ਨ ਜਾਈ ਲਖਿਆ ਵਿਚਿ ਪੜਦਾ ਹਉਮੈ ਪਾਈ॥***
***ਮਾਇਆ ਮੋਹਿ ਸਭੋ ਜਗੁ ਸੋਇਆ ਇਹੁ ਭਰਮੁ ਕਹਹੁ ਕਿਉ ਜਾਈ॥***
***ਪੰਨਾ - 205***

ਕਿਸ ਤਰ੍ਹਾਂ ਦੇ ਨਾਲ ਇਹ ਪਰਦਾ ਟੁਟ ਸਕਦਾ ਹੈ -

***ਧਾਰਨਾ - ਹੁਕਮ ਰਜਾਈ ਚਲਣਾ ਨਾਨਕ ਲਿਖਿਆ ਨਾਲ -2, 2.***
***ਨਾਨਕ ਲਿਖਿਆ ਨਾਲ -2, 2.***
***ਹੁਕਮ ਰਜਾਈ ਚਲਣਾ,............... -2.***

***ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥***
***ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥***
***ਪੰਨਾ - 1***

ਸੋ ਸਾਰੇ ਵੀਚਾਰ ਦਾ ਸਿੱਟਾ ਇਹ ਹੋਇਆ ਕਿ ਵਾਹਿਗੁਰੂ ਜੀ ਸਭ ਦੇ ਅੰਦਰ ਵਸਦਾ ਹੈ। ਪਰ ਜਿਸਦੇ ਮਨ ਵਿਚ ਸ਼ੌਕ ਹੈ, ਉਹ ਪਹਿਲਾਂ ਗੁਰੂ ਵਾਲਾ ਬਣੇ, ਗੁਰੂ ਵਾਲਾ ਬਣਕੇ, ਗੁਰੂ ਤੋਂ ਨਾਮ ਦੀ ਦਾਤ ਲਵੇ -

***ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ।***
***ਭਾਈ ਗੁਰਦਾਸ ਜੀ ਦੀ ਵਾਰ 13/2***

ਉਸ ਮੰਤਰ ਦਾ ਜਾਪ ਕਰਦੇ ਕਰਦੇ ਨਾਮ ਵਿਚ ਚੜ੍ਹਾਈ ਹੁੰਦੀ ਹੈ, ਪਹਿਲਾਂ ਰਸਨਾ ਦੇ ਨਾਲ ਜਪਦਾ ਹੈ, ਫੇਰ ਸ੍ਵਾਸ ਨਾਲ ਜਪਦਾ ਹੈ, ਫਿਰ ਹਿਰਦੇ ਵਿਚ ਜਪਦਾ ਹੈ ਫੇਰ ਨਾਭੀ ਵਿਚ ਜਪਦਾ ਹੈ, ਆਪਣੇ ਆਪ ਉਪਰ ਨੂੰ ਚੜ੍ਹਦਾ ਜਾਂਦਾ ਹੈ ਕਿਉਂਕਿ 'ਹਉਮੈ' ਦੀ ਸੁਰਤ ਭੁਲਾਉਣੀ ਹੈ, ਬ੍ਰਹਮ ਦੀ ਸੁਰਤ ਜਗਾਉਣੀ ਹੈ। ਇਸ ਦੇ ਬਾਅਦ ਆਗਿਆ ਚੱਕਰ ਵਿਚ ਜਾਂਦਾ ਹੈ, ਫਿਰ ਤ੍ਰਿਕੁਟੀ ਵਿਚ, ਦਸਵੇਂ ਦੁਆਰ ਵਿਚ ਜਾਂਦਾ ਹੈ, ਫਿਰ ਨਾਮ ਵਿਚ ਪਰਿਵਰਤਨ ਹੋ ਕੇ -

***ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ***
***ਸੁ ਬਿਨੁ ਹਰਿ ਜਾਪਤ ਹੈ ਨਹੀਂ ਹੋਰ॥ ਪੰਨਾ - 1265***

ਸਾਰੇ ਮੀਨ, ਮ੍ਰਿਗ, ਪੰਖੇਰੂ, ਸਾਰੀ ਕੁਦਰਤ ਨਾਮ ਜਪਦੀ ਪ੍ਰਤੀਤ ਦਿੰਦੀ ਹੈ। ਫਿਰ ਨਾਮ ਜਪਦੇ ਜਪਦੇ ਨਾਮ ਦੀ ਸੋਝੀ ਪੈਂਦੀ ਹੈ ਕਿ ਨਾਮ ਮੇਰੇ ਅੰਦਰ ਹੈ, ਮੈਂ ਝੂਠਾ ਹਾਂ, ਤੂੰ ਸੱਚਾ ਹੈਂ। ਉਹ ਜਿਹੜਾ ਮੇਰੇ ਝੂਠੇ ਦਾ ਨਾਮ ਹੈ ਜੀਵ ਆਤਮਾ, ਸੱਚੇ ਦਾ ਨਾਮ ਹੈ ਆਤਮਾ। ਆਤਮਾ ਤੇ ਪਰਮਾਤਮਾ ਇਕੋ ਹੈ। ਇਸ ਕਰਕੇ ਮੈਂ ਆਪਣੇ ਆਪ ਨੂੰ ਵਿਚੋਂ ਕੱਢ ਲਵਾਂ। ਬਾਕੀ ਵਾਹਿਗੁਰੂ ਵਾਹਿਗੁਰੂ ਹੀ ਰਹਿ ਜਾਵੇਗਾ।

***ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥***
***ਪੰਨਾ - 657***

ਜਦੋਂ ਉਹ ਹੋ ਗਿਆ, ਫੇਰ ਅਸੀਂ ਖਤਮ ਹੋ ਗਏ। ਫਿਰ ਵਾਹਿਗੁਰੂ ਦਾ ਅਨੁਭਵ ਹੋ ਜਾਂਦਾ ਹੈ। ਸੋ ਏਸ ਸ਼ਬਦ ਨੂੰ ਜਿਹੜਾ ਕਮਾਉਂਦਾ ਹੈ, ਉਹ ਤੱਤ ਨੂੰ ਪਹੁੰਚ ਜਾਂਦਾ ਹੈ।

***ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ॥***
***ਪੰਨਾ - 795***

ਸੋ ਏਸ ਸ਼ਬਦ ਦੀ ਕਮਾਈ ਕਰਨ ਵਾਸਤੇ ਬੰਦਗੀ ਕਰਨੀ ਪੈਂਦੀ ਹੈ, ਸ਼ੁਭ ਆਚਰਣ ਰਖਣਾ ਚਾਹੀਦਾ ਹੈ, ਸਤਿਸੰਗ ਵਿਚ ਆਉਣਾ ਚਾਹੀਦਾ ਹੈ, ਵੀਚਾਰ ਚਾਹੀਦੀ ਹੈ, ਸਮਤਾ ਚਾਹੀਦੀ ਹੈ, ਸੰਤੋਖ ਚਾਹੀਦਾ ਹੈ, ਫਿਰ ਇਹ ਅਵਸਥਾ ਪ੍ਰਾਪਤ ਹੋ ਜਾਂਦੀ ਹੈ।

***ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ॥***
***ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ॥***
***ਪੰਨਾ - 1375***





Sri Satguru Jagjit Singh Ji eLibrary NamdhariElibrary@gmail.com

# ਭਗਵਤ ਗੀਤਾ ਦੀ ਚਿਰ ਸਥਾਈ ਆਤਮ ਵਿਦਿਆ

## PERENNIAL PSYCHOLOGY OF THE BHAGVAD GITA

*ਮੂਲ ਲੇਖਕ - ਡਾ. ਸਵਾਮੀ ਰਾਮ ਜੀ*
*ਅਨੁਵਾਦਕ - ਡਾ. ਬੀਬੀ ਤੇਜਿੰਦਰ ਮਲਹੋਤਰਾ*

### ਸਤਾਰ੍ਹਵਾਂ ਅਧਿਆਇ

### ਤਿੰਨ ਪ੍ਰਕਾਰ ਦੀ ਸ਼ਰਧਾ

ਅਰਜਨ ਪ੍ਰਸ਼ਨ ਕਰਦਾ ਹੈ -

1. ਹੇ ਕ੍ਰਿਸ਼ਨ ਜਿਹੜੇ ਆਦਮੀ ਸਾਸ਼ਤਰ ਵਿਧੀ ਨੂੰ ਛੱਡ ਦਿੰਦੇ ਹਨ, ਪਰ ਸ਼ਰਧਾ ਪੂਰਵਕ ਯੱਗ ਆਦਿ ਕਰਦੇ ਹਨ ਉਨ੍ਹਾਂ ਦੀ ਕੀ ਗਤੀ ਹੈ? ਉਨ੍ਹਾਂ ਦੀ ਪ੍ਰਵ੍ਰਿਤੀ ਸਾਤਵਿਕ ਹੈ, ਰਾਜਸਿਕ ਹੈ, ਤਾਮਸਿਕ ਹੈ?

2. ਸੁਭਾਵ ਅਨੁਸਾਰ ਲੋਕਾਂ ਦੀ ਸ਼ਰਧਾ ਤਿੰਨ ਪ੍ਰਕਾਰ ਦੀ ਹੁੰਦੀ ਹੈ, ਸਾਤਵਿਕ, ਰਾਜਸੀ ਅਤੇ ਤਾਮਸੀ। ਸੋ ਮੇਰੇ ਪਾਸੋਂ ਸੁਣੋ।

3. ਹੇ ਭਾਰਤ! ਹਰ ਇਕ ਦੀ ਸ਼ਰਧਾ ਉਸ ਦੀ ਪ੍ਰਕ੍ਰਿਤੀ ਅਨੁਸਾਰ ਹੁੰਦੀ ਹੈ। ਜਿਹੋ ਜਿਹੀ ਕਿਸੇ ਦੀ ਪ੍ਰਕ੍ਰਿਤੀ ਹੈ ਉਹੋ ਜਿਹੀ ਉਸ ਦੀ ਸ਼ਰਧਾ। ਮਨੁੱਖ ਸ਼ਰਧਾ ਅਨੁਸਾਰ ਹੀ ਹੋ ਜਾਂਦਾ ਹੈ।

4. ਸਤੋਗੁਣੀ ਦੇਵਤਿਆਂ ਨੂੰ ਪੂਜਦੇ ਹਨ, ਰਜੋ ਗੁਣੀ ਯਕਸ਼ਾਂ ਤੇ ਰਾਖਸ਼ਾਂ ਨੂੰ ਅਤੇ ਹੋਰ ਤਾਮਸੀ ਲੋਕ ਭੂਤਾਂ ਪ੍ਰੇਤਾਂ ਆਦਿ ਨੂੰ ਪੂਜਦੇ ਹਨ।

ਇਸ ਅਧਿਆਇ ਵਿਚ ਅਰਜਨ ਕ੍ਰਿਸ਼ਨ ਜੀ ਨੂੰ ਪੁਛਦਾ ਹੈ ਸ਼ਰਧਾ ਕਿੰਨੇ ਪ੍ਰਕਾਰ ਦੀ ਹੁੰਦੀ ਹੈ, ਸ਼ਰਧਾ ਤੋਂ ਭਾਵ ਹੈ ਪ੍ਰਤੀਤ। ਸ਼ਰਧਾਲੂ ਆਪਣੇ ਪਿਆਰੇ ਤੋਂ ਬਲਿਹਾਰ ਜਾਂਦਾ ਹੈ, ਪੂਰੀ ਪ੍ਰਤੀਤ ਰਖਦਾ ਹੈ, ਪੂਰਾ ਭਰੋਸਾ ਰਖਦਾ ਹੈ। ਮਨੁੱਖਾਂ ਨੂੰ ਉਨ੍ਹਾਂ ਦੇ ਗੁਣਾਂ ਦੇ ਅਨੁਸਾਰ ਤਿੰਨ ਭਾਗਾਂ ਵਿਚ ਵੰਡਿਆ ਗਿਆ ਹੈ, ਸਤੋ ਗੁਣੀ, ਰਜੋ ਗੁਣੀ, ਤਮੋ ਗੁਣੀ। ਅਰਜਨ ਇਹ ਗੱਲ ਜਾਨਣਾ ਚਾਹੁੰਦਾ ਹੈ ਕਿ ਉਹ ਕਿਹੜੇ ਗੁਣਾਂ ਵਾਲੇ ਲੋਕ ਹਨ ਜਿਹੜੇ ਸ਼ਰਧਾ ਤਾਂ ਰਖਦੇ ਹਨ ਪਰ ਆਪਣੇ ਗੁਰਾਂ ਦੇ ਬਚਨ ਮੰਨਣ ਨੂੰ ਤਿਆਰ ਨਹੀਂ, ਸਾਸ਼ਤਰਾਂ ਦੀ ਅਤੇ ਵੇਦਾਂ ਦੀ ਸੱਤਾ ਨਹੀਂ ਮੰਨਦੇ। ਕ੍ਰਿਸ਼ਨ ਜੀ ਉਸ ਦਾ ਜਵਾਬ ਦਿੰਦੇ ਹਨ ਕਿ ਕਿਹੜਾ ਗੁਣ ਕਿਸ ਵਿਚ ਪ੍ਰਧਾਨ ਹੋਵੇਗਾ ਉਹ ਉਸਦੇ ਸੰਸਕਾਰਾਂ ਤੇ ਨਿਰਧਾਰਤ ਹੈ, ਉਹ ਸੰਸਕਾਰ ਜਿਹੜੇ ਉਹ ਪਿਛੋਂ ਲੈ ਕੇ ਆਇਆ ਹੈ। ਅਧਿਆਤਮਕ ਲੋਕਾਂ ਵਿਚ ਸਤੋ ਗੁਣਾਂ ਦੀ ਬਹੁਤਤਾ ਹੁੰਦੀ ਹੈ ਜਿਹੜੇ ਵਧੇਰੇ ਕਿਰਿਆਸ਼ੀਲ ਹੁੰਦੇ ਹਨ ਉਨ੍ਹਾਂ ਵਿਚ ਰਜੋ ਗੁਣ ਵਧ ਹੁੰਦੇ ਹਨ, ਜਿਹੜੇ ਢਿੱਲੇ, ਸੁਸਤ, ਮੂਰਖ ਹੁੰਦੇ ਹਨ ਉਹ ਤਮੋ ਗੁਣੀ ਹੁੰਦੇ ਹਨ।

ਕਿਸੇ ਮਨੁੱਖ ਦਾ ਕਿਸ ਤਰ੍ਹਾਂ ਦਾ ਵਿਸ਼ਵਾਸ਼ ਹੈ, ਭਰੋਸਾ ਹੈ ਉਹ ਉਸ ਦੇ ਕੁਦਰਤੀ ਸੁਭਾਅ ਅਨੁਸਾਰ ਹੁੰਦਾ ਹੈ ਜਿਸ ਜਗਿਆਸੂ ਦੀ ਬਿਰਤੀ ਸਤੋ ਗੁਣੀ ਹੈ, ਉਹ ਸਾਰੇ ਅਧਿਆਤਮਕ ਕਾਰਜ ਸਾਸ਼ਤਰਾਂ ਅਨੁਸਾਰ ਹੀ ਕਰਦਾ ਹੈ। ਜਿਹੜਾ ਪੂਜਾ ਅਰਚਾ ਇਛਾਵਾਂ ਦੀ ਪੂਰਤੀ ਲਈ ਕਰਦਾ ਹੈ ਉਹ ਰਜੋ ਗੁਣੀ ਪੂਜਾ ਹੁੰਦੀ ਹੈ। ਤਾਮਸਿਕ ਗੁਣਾਂ ਵਾਲੀ ਜਿਸ ਦੀ ਸ਼ਰਧਾ ਹੈ, ਭਰੋਸਾ ਹੈ, ਉਹ ਅੰਧਵਿਸ਼ਵਾਸ਼ ਨਾਲ ਸਾਰੇ ਕਰਮ ਕਰਦਾ ਹੈ, ਉਹ ਲੋਕੀ ਕੋਈ ਕੋਸ਼ਿਸ਼ ਨਹੀਂ ਕਰਦੇ। ਸਾਤਵਿਕ ਬਿਰਤੀ ਵਾਲੇ ਆਪਣੀ ਸ਼ਕਤੀ ਚੰਗੇ ਕੰਮ ਕਰਨ ਤੇ, ਰਾਜਸਿਕ ਬਿਰਤੀ ਵਾਲੇ ਆਪਣੀਆਂ ਇਛਾਵਾਂ ਦੀ ਪੂਰਤੀ ਲਈ ਲੱਗੇ ਰਹਿੰਦੇ ਹਨ, ਤਾਮਸਿਕ ਬਿਰਤੀ ਵਾਲੇ ਕੁਝ ਵੀ ਨਹੀਂ ਕਰਦੇ, ਭਾਵੇਂ ਉਹ ਆਸ ਵੀ ਰਖਦੇ ਹਨ, ਉਨ੍ਹਾਂ ਦੀਆਂ ਇਛਾਵਾਂ ਵੀ ਹਨ ਪਰ ਉਨ੍ਹਾਂ ਦੀ ਪੂਰਤੀ ਲਈ ਉਹ ਦੂਸਰਿਆਂ ਤੇ ਨਿਰਭਰ ਰਹਿੰਦੇ ਹਨ।

5. ਜੋ ਲੋਕ ਦੰਭ, ਅਹੰਕਾਰ, ਕਾਮ, ਵਿਸ਼ੇ ਅਤੇ ਬਲ ਸੰਯੁਕਤ ਵਿਧੀ ਵਿਰੁਧ ਤਪ ਕਰਦੇ ਹਨ।

6. ਉਹ ਮੂਰਖ ਪੰਜਾਂ ਭੂਤਾਂ ਦੇ ਸਰੀਰ ਨੂੰ ਅਤੇ ਮੈਨੂੰ ਵੀ ਜੋ ਅੰਤਸ਼ਕਰਣ ਵਿਚ ਸਥਿਤ ਹੈ - ਦੁਖ ਦਿੰਦੇ ਹਨ, ਇਨ੍ਹਾਂ ਨੂੰ ਅਸੁਰੀ ਬਿਰਤੀ ਵਾਲੇ ਜਾਣ।

ਜਿਨ੍ਹਾਂ ਵਿਚ ਤਮੋ ਗੁਣ ਵਧੇਰੇ ਹੁੰਦੇ ਹਨ, ਉਹ ਆਲਸੀ, ਸਿਥਲ ਹੁੰਦੇ ਹਨ ਅਤੇ ਸਦਾ ਹੀ ਦੂਸਰਿਆਂ ਤੇ ਆਪਣੀ ਆਸਾ ਪੂਰਤੀ ਲਈ ਆਸ ਰਖਦੇ ਹਨ। ਜਦੋਂ ਉਹ ਅਭਿਆਸ ਸ਼ੁਰੂ ਕਰਦੇ ਹਨ ਉਨ੍ਹਾਂ ਅਭਿਆਸ ਨੂੰ ਉਹ ਮੋੜਦੇ ਤੋੜਦੇ ਹਨ ਜਿਸ ਤੋਂ ਉਨ੍ਹਾਂ ਦੇ ਅੜੀਅਲ ਸੁਭਾਅ ਦਾ ਪਤਾ ਲਗਦਾ ਹੈ। ਕਈ ਵਾਰੀ ਉਹ ਬਹੁਤ ਤਪਸਿਆ ਕਰਦੇ ਹਨ, ਪਸ਼ਚਾਤਾਪ ਵੀ ਕਰਦੇ ਹਨ ਜੋ ਕਿ ਸਾਸ਼ਤਰਾਂ ਦੇ ਵਿਰੁੱਧ ਹੈ। ਮਿਸਾਲ ਵਜੋਂ ਬਹੁਤ ਸਾਰੇ ਜਗਿਆਸੂ ਕਈ ਕਈ ਦਿਨ ਵਰਤ ਰਖਦੇ ਹਨ, ਕੁਝ ਖਾਂਦੇ ਪੀਂਦੇ ਨਹੀਂ, ਇਹ ਸਭ ਕੁਝ ਉਹ ਆਪਣੀ ਮਾਨਸਿਕ ਸਥਿਤੀ ਨੂੰ ਠੀਕ ਕਰਨ ਲਈ ਆਤਮ ਸ਼ੁਧੀ ਲਈ ਕਰਦੇ ਹਨ। ਉਹ ਸੋਚਦੇ ਹਨ ਵਰਤ ਰੱਖ ਕੇ ਉਨ੍ਹਾਂ ਦੀ ਆਤਮਾ ਤੇ ਸਰੀਰ ਦੋਵੇਂ ਹੀ ਸ਼ੁਧ ਹੋ ਜਾਣਗੇ। ਇਹ ਬੜੇ ਹੀ ਹਠੀ ਹੁੰਦੇ ਹਨ, ਮੌਜੀ ਹੁੰਦੇ ਹਨ ਅਤੇ ਉਹ ਸਾਧਨਾ ਆਪਣੇ ਤਰੀਕੇ ਨਾਲ ਹੀ ਕਰਦੇ ਹਨ ਤੇ ਨਾ ਹੀ ਉਹ ਕਿਸੇ ਸਾਸ਼ਤਰਾਂ ਦੀ ਸਿਖਿਆ ਨੂੰ ਹੀ ਮੰਨਦੇ ਹਨ। ਉਹ ਆਪ ਵੀ ਦੁਖੀ ਹੁੰਦੇ ਹਨ ਤੇ ਦੂਸਰਿਆਂ ਨੂੰ ਵੀ ਦੁਖੀ ਕਰਦੇ ਹਨ। ਇਹੋ ਜਿਹੇ ਜਗਿਆਸੂ ਨਾ ਤਾਂ ਆਪ ਤਰੱਕੀ ਕਰਦੇ ਹਨ, ਨਾ ਹੀ ਇਹ ਆਤਮ ਮਾਰਗ ਤੇ ਚੱਲਣ ਦੀ ਸਮਰੱਥਾ ਰਖਦੇ ਹਨ।

ਸਰੀਰਕ ਸੰਜਮ ਤੇ ਅਤਿਵਾਦ ਜਿਵੇਂ ਕਿ ਬਹੁਤ ਖਾਣਾ, ਬਹੁਤ ਸੌਣਾ ਚਿੰਤਾ ਵਿਚ ਹਰ ਸਮੇਂ ਲਿਪਟੇ ਰਹਿਣਾ ਇਹ ਤਮੋ ਗੁਣਾ ਕਰਕੇ ਹੀ ਹੈ। ਜਗਿਆਸੂ ਨੂੰ ਚਾਹੀਦਾ ਹੈ ਆਪਣੇ ਜੀਵਨ ਵਿਚ ਸੰਤੁਲਨ ਲਿਆਵੇ ਜਦੋਂ ਮਨੁੱਖ ਆਪਣੀ ਯੋਗਤਾ, ਸਮਰੱਥਾ ਤੋਂ ਜਾਣੂੰ ਹੋ ਜਾਂਦਾ ਹੈ ਫੇਰ ਉਹ ਅਤਿ ਤੇ ਨਹੀਂ ਜਾਂਦਾ। ਜਿਹੜਾ ਜਗਿਆਸੂ ਆਪਣੇ ਸਰੀਰ ਨੂੰ, ਮਨ ਨੂੰ ਤੇ



Sri Satguru Jagjit Singh Ji eLibrary NamdhariElibrary@gmail.com

ਆਤਮਾ ਨੂੰ ਦੁਖੀ ਕਰਦਾ ਹੈ ਉਹ ਆਤਮ ਮਾਰਗ ਤੇ ਚੱਲਣ ਦੇ ਯੋਗ ਨਹੀਂ।

7. ਭੋਜਨ ਵੀ ਜੋ ਜੋ ਕਿਸੇ ਨੂੰ ਚੰਗਾ ਲਗਦਾ ਹੈ ਉਹ ਤਿੰਨ ਪ੍ਰਕਾਰ ਦਾ ਹੈ। ਯੱਗ, ਤਪ ਦਾਨ ਭੀ ਤਿੰਨ ਪ੍ਰਕਾਰ ਦੇ ਹਨ ਇਨ੍ਹਾਂ ਦੇ ਭੇਦ ਨੂੰ ਸੁਣ।

8. ਉਮਰ, ਸਤਿ, ਬਲ ਅਰੋਗਤਾ ਸੁਖ ਅਤੇ ਪ੍ਰੀਤ ਨੂੰ ਵਧਾਉਣ ਵਾਲੇ ਰਸ ਅਤੇ ਚਿਕਨਾਹਟ ਨਾਲ ਯੁਕਤ ਆਪਣੇ ਰਸ ਅੰਸ ਨਾਲ ਦੇਰ ਤਕ ਦੇਹ ਵਿਚ ਰਹਿਣ ਵਾਲੇ ਅਤੇ ਮਨ ਖੁਸ਼ ਕਰਨ ਵਾਲੇ ਅਹਾਰ, ਸਾਤਵਿਕੀ ਲੋਕਾਂ ਨੂੰ ਅੱਛੇ ਲਗਦੇ ਹਨ।

9. ਕੌੜੇ, ਖੱਟੇ ਲੂਣ ਵਾਲੇ, ਬਹੁਤ ਮਿਰਚਾਂ ਮਿਸਾਲੇ ਵਾਲੇ, ਤੇਜ਼ ਖੁਸ਼ਕ ਜਲਣ ਪੈਦਾ ਕਰਨ ਵਾਲੇ ਖਾਣੇ ਰਜੋ ਗੁਣ ਵਾਲਿਆਂ ਨੂੰ ਚੰਗੇ ਲਗਦੇ ਹਨ। ਜਿਨ੍ਹਾਂ ਦੇ ਖਾਣ ਨਾਲ ਦੁੱਖ ਰੋਗ ਤੇ ਸ਼ੋਕ ਪੈਦਾ ਹੁੰਦੇ ਹਨ।

10. ਅੱਧਾ ਪੱਕਾ, ਰਸ ਹੀਨ ਸੜਿਆ ਹੋਇਆ ਬਾਸੀ, ਜੂਠਾ, ਗੰਦਾ ਖਾਣਾ, ਤਮੋ ਗੁਣ ਵਾਲਿਆਂ ਨੂੰ ਅੱਛਾ ਲਗਦਾ ਹੈ।

ਜਦੋਂ ਤੁਸੀਂ ਜਗਿਆਸੂਆਂ ਦਾ ਵਤੀਰਾ ਦੇਖਦੇ ਹੋ ਤਾਂ ਤਿੰਨ ਗੁਣ ਉਨ੍ਹਾਂ ਦੇ ਕਰਮਾਂ ਵਿਚ ਉਭਰ ਕੇ ਆਉਂਦੇ ਹਨ- ਇਥੋਂ ਤਕ ਕਿ ਜਦੋਂ ਉਹ ਦਾਨ ਵੀ ਦਿੰਦੇ ਹਨ ਤਾਂ ਵੀ ਇਹ ਤਿੰਨ ਗੁਣ ਬਹੁਤ ਹੀ ਸਪਸ਼ਟ ਹੁੰਦੇ ਹਨ। ਜਿਹੜੇ ਦਿਆਲੂ ਹੁੰਦੇ ਹਨ ਦੂਸਰਿਆਂ ਨੂੰ ਪਿਆਰ ਕਰਦੇ ਹਨ ਉਹ ਜਦੋਂ ਦਾਨ ਦਿੰਦੇ ਹਨ ਉਹ ਬਿਨਾਂ ਕਿਸੇ ਆਸ ਦੇ ਬਿਨਾਂ ਕੁਝ ਉਮੀਦ ਦੇ ਦਾਨ ਦਿੰਦੇ ਹਨ ਪਰ ਜਿਹੜੇ ਸੁਆਰਥੀ ਹੋ ਕੇ ਦਾਨ ਦਿੰਦੇ ਹਨ, ਸੁਆਰਥੀ ਹੋ ਕੇ ਕਰਮ ਕਰਦੇ ਹਨ ਆਪਣੀ ਮਾਨਤਾ ਲਈ ਆਪਣੀ ਵਾਹ ਵਾਹ ਲਈ ਕਰਮ ਕਰਦੇ ਹਨ ਉਹ ਰਾਜਸਿਕ ਤੇ ਤਾਮਸਿਕ ਲੋਕੀ ਹੁੰਦੇ ਹਨ।

ਅਸੀਂ ਸਾਰੇ ਇਹ ਚੰਗੀ ਤਰ੍ਹਾਂ ਜਾਣਦੇ ਹਾਂ ਕਿ ਖਾਣਾ ਪੀਣਾ ਜੀਵਨ ਵਿਚ ਬਹੁਤ ਵੱਡੀ ਮਹੱਤਤਾ ਰਖਦਾ ਹੈ। ਸਭ ਤੋਂ ਵੱਧ ਵਿਕਣ ਵਾਲੀਆਂ ਪੁਸਤਕਾਂ ਗ੍ਰੰਥ ਨਹੀਂ ਹਨ, ਨਾ ਹੀ ਧਾਰਮਿਕ ਪੁਸਤਕਾਂ ਹਨ ਸਭ ਤੋਂ ਵੱਧ ਵਿਕਣ ਵਾਲੀਆਂ ਪੁਸਤਕਾਂ ਖਾਣ ਪੀਣ ਵਾਲੀਆਂ ਪੁਸਤਕਾਂ ਹਨ। ਅੱਜ ਦੇ ਸਮੇਂ ਵਿਚ ਸਾਡੀਆਂ ਖਾਣ ਪੀਣ ਦੀਆਂ ਆਦਤਾਂ ਨੇ ਅਨਰਥ ਲੈ ਆਂਦਾ ਹੈ ਭਾਵੇਂ ਉਹ ਪੂਰਬ ਹੈ, ਭਾਵੇਂ ਉਹ ਪੱਛਮ ਹੈ। ਅੱਜ ਦਾ ਮਨੁੱਖ ਖਾਣ ਪੀਣ ਲਈ ਖਬਤੀ ਹੋਇਆ ਪਿਆ ਹੈ ਇਥੋਂ ਤਕ ਲਗਣ ਲਗ ਪਿਆ ਹੈ ਜਿਵੇਂ ਮਨੁੱਖ ਜੰਮਿਆ ਹੀ ਖਾਣ ਪੀਣ ਲਈ ਹੋਵੇ। ਅੱਜ ਦਾ ਮਨੁੱਖ ਕਿਤੇ ਵੱਧ ਖਾਣ ਲਗ ਪਿਆ ਹੈ ਅਤੇ ਉਸਨੂੰ ਇਹ ਵੀ ਨਹੀਂ ਪਤਾ ਕਿ ਪੌਸ਼ਟਿਕ ਆਹਾਰ ਕੀ ਹੈ। ਸੁਆਦ ਵਧੇਰੇ ਜ਼ਰੂਰੀ ਹੋ ਗਿਆ ਹੈ ਪੌਸ਼ਟਿਕਤਾ ਦੂਸਰੇ ਸਥਾਨ ਤੇ ਰਹਿ ਗਈ ਹੈ। ਅਸੀਂ ਕੁਦਰਤੀ ਅਹਾਰ ਨੂੰ ਛੱਡ ਕੇ ਦੂਸਰੇ ਅਹਾਰਾਂ ਦੇ ਪਿਛੇ ਵਧੇਰੇ ਪਏ ਹੋਏ ਹਾਂ। ਸਾਡੇ ਲਈ ਭੋਜਨ ਦੀ ਕਦਰ ਕੀਮਤ ਖਤਮ ਹੋ ਗਈ ਹੈ ਅਸੀਂ ਅੱਜ ਬਿਲਕੁਲ ਗਲਤ ਭੋਜਨ ਖਾ ਰਹੇ ਹਾਂ, ਜਿਹੜਾ ਸਾਡੇ ਲਈ ਬਹੁਤ ਹੀ ਹਾਨੀਕਾਰਕ ਹੈ।

ਨਾ ਤਾਂ ਅਸੀਂ ਤਾਜ਼ਾ ਭੋਜਨ ਖਾਂਦੇ ਹਾਂ, ਨਾ ਹੀ ਪੌਸ਼ਟਿਕ ਭੋਜਨ ਖਾਂਦੇ ਹਾਂ। ਅਸੀਂ ਵਧੇਰੇ ਖਾਂਦੇ ਹਾਂ, ਬਾਸੀ ਖਾਂਦੇ ਹਾਂ, ਭਾਰਾ ਭੋਜਨ ਖਾਂਦੇ ਹਾਂ, ਤਲਿਆ ਹੋਇਆ ਵਧੇਰੇ ਖਾਂਦੇ ਹਾਂ, ਮਿਰਚ ਮਿਸਾਲੇ ਵਧੇਰੇ ਖਾਂਦੇ ਹਾਂ, ਜਿਸ ਨਾਲ ਬਿਮਾਰੀਆਂ ਪੈਦਾ ਹੁੰਦੀਆਂ ਹਨ। ਮਨ ਤੇ ਸਰੀਰ ਨੂੰ ਵੱਖ ਨਹੀਂ ਕੀਤਾ ਜਾ ਸਕਦਾ ਜੇ ਸਰੀਰ ਨੂੰ ਚੰਗਾ ਅਹਾਰ ਨਾ ਮਿਲੇ ਉਹ ਮਨ ਤੇ ਵੀ ਅਸਰ ਕਰਦਾ ਹੈ। ਸਾਡੇ ਵਡੇਰੇ ਕਹਿੰਦੇ ਸਨ 'ਜੇਹਾ ਅੰਨ ਤੇਹਾ ਮੰਨ' ਤਾਮਸਿਕ ਭੋਜਨ ਨਾਲ ਮਨ ਸਥੂਲ ਆਲਸੀ ਹੋ ਜਾਂਦਾ ਹੈ, ਸੁਸਤ ਪੈ ਜਾਂਦਾ ਹੈ। ਦੂਸਰੇ ਪਾਸੇ ਰਾਜਸਿਕ ਭੋਜਨ ਮਨ ਨੂੰ ਬੇਚੈਨ ਕਰਦਾ ਹੈ, ਚਿੰਤਾਵਾਂ ਵਧਾਉਂਦਾ ਹੈ, ਮਿਹਦੇ ਅਤੇ ਗੁਰਦੇ ਨੂੰ ਖਰਾਬ ਕਰਦਾ ਹੈ, ਰਾਜਸਿਕ ਭੋਜਨ ਇੰਦ੍ਰੀਆਂ ਨੂੰ ਤ੍ਰਿਪਤ ਕਰਦਾ ਹੈ ਪਰ ਸਰੀਰ ਤੇ ਮਨ ਲਈ ਇਹ ਠੀਕ ਨਹੀਂ। ਜਿਹੜੇ ਆਤਮ ਮਾਰਗ ਤੇ ਚਲਣਾ ਚਾਹੁੰਦੇ ਹਨ ਉਨ੍ਹਾਂ ਲਈ ਇਹ ਭੋਜਨ ਬਿਲਕੁਲ ਹੀ ਠੀਕ ਨਹੀਂ, ਜਗਿਆਸੂਆਂ ਲਈ ਇਹ ਹੀ ਕਿਹਾ ਜਾਂਦਾ ਹੈ ਕਿ ਉਹ ਸੁਚੱਜੀ ਤਰ੍ਹਾਂ ਦੇਖ ਕੇ ਸੋਹਣੀ ਤਰ੍ਹਾਂ ਪਵਿਤਰਤਾ ਨਾਲ ਤਿਆਰ ਕੀਤਾ, ਸ਼ੁਧ ਸ਼ਾਕਾਹਾਰੀ ਭੋਜਨ ਹੀ ਖਾਣ, ਤਾਂ ਹੀ ਉਨ੍ਹਾਂ ਲਈ ਠੀਕ ਹੈ। ਉਹ ਭੋਜਨ ਜਿਸ ਨਾਲ ਨਾ ਤਾਂ ਸੁਸਤੀ ਆਵੇ, ਨਾ ਭਾਰਾਪਨ ਆਵੇ, ਨਾ ਉਹ ਬੇਚੈਨੀ ਪੈਦਾ ਕਰੇ, ਨਾ ਸੁਸਤੀ ਪੈਦਾ ਕਰੇ ਅਤੇ ਨਾ ਹੀ ਵੱਧ ਨੀਂਦ ਲਿਆਵੇ, ਭਾਵ ਇਹ ਕਿ ਜਗਿਆਸੂ ਨੂੰ ਸਤੋ ਗੁਣੀ ਭੋਜਨ ਹੀ ਕਰਨਾ ਚਾਹੀਦਾ। ਜਿਹੜੇ ਸਾਤਵਿਕ ਭੋਜਨ ਕਰਦੇ ਹਨ ਉਹ ਸ਼ਾਂਤ, ਚੁੱਪ, ਗੰਭੀਰ ਰਹਿੰਦੇ ਹਨ। ਜਿਹੜੇ ਰਾਜਸਿਕ ਪ੍ਰਸ਼ਾਦਾ ਛਕਦੇ ਹਨ ਉਹ ਸਦਾ ਖਿਝੇ ਖਿਝੇ, ਕ੍ਰੋਧ ਵਿਚ ਅਤੇ ਚਿੰਤਾ ਵਿਚ ਰਹਿੰਦੇ ਹਨ। ਜਿਹੜੇ ਅਸ਼ੁਧ ਭੋਜਨ ਖਾਂਦੇ ਹਨ, ਤਲੀਆਂ ਚੀਜ਼ਾਂ ਖਾਂਦੇ ਹਨ, ਸ਼ਰਾਬ ਪੀਂਦੇ ਹਨ ਉਹ ਮਾਨਸਿਕ ਪੱਖੋਂ ਤੇ ਸਰੀਰ ਵਲੋਂ ਕਸ਼ਟ ਵਿਚ ਰਹਿੰਦੇ ਹਨ।

ਖਾਣ ਦਾ ਪ੍ਰਭਾਵ ਤੁਹਾਡੀ ਸੋਚ, ਕਰਨੀ ਤੇ ਕਰਮਾਂ ਤੇ ਵੀ ਪੈਂਦਾ ਹੈ, ਭਾਵ ਕਿ ਇਸ ਦਾ ਪ੍ਰਭਾਵ ਸਮੁੱਚੇ ਵਤੀਰੇ ਤੇ ਪੈਂਦਾ ਹੈ, ਖੁਰਾਕ ਤੇ ਵਾਤਾਵਰਣ ਦੋ ਇਹੋ ਜਿਹੀਆਂ ਚੀਜ਼ਾਂ ਹਨ ਜਿਨ੍ਹਾਂ ਦਾ ਪ੍ਰਭਾਵ ਸਾਧਨਾ ਤੇ ਪੈਂਦਾ ਹੈ। ਸ਼ਾਂਤ, ਚੁੱਪ, ਗੰਭੀਰ ਵਾਤਾਵਰਣ, ਸਾਦਾ, ਤਾਜ਼ਾ ਤੇ ਪੌਸ਼ਟਿਕ ਆਹਾਰ ਇਕ ਸਾਧਕ ਲਈ ਬਹੁਤ ਅਵਸ਼ਕ ਹਨ।

11. ਜੋ ਯੱਗ ਸ਼ਾਸ਼ਤਰ ਅਨੁਸਾਰ ਫਲ ਦੀ ਵਾਸ਼ਨਾ ਤਿਆਗ ਕੇ, ਇਸੇ ਲਈ ਕੀਤਾ ਜਾਵੇ ਕਿ ਇਸ ਦਾ ਕਰਨਾ ਧਰਮ ਹੈ, ਇਹ ਸਾਤਵਿਕ ਹੈ।

12. ਹੇ ਭਾਰਤ ਸ੍ਰੇਸ਼ਟ! ਜੋ ਯੱਗ ਫਲ ਦੀ ਵਾਸ਼ਨਾ ਕਰਕੇ ਅਤੇ ਦੰਭ ਅਰਥ ਕੀਤਾ ਜਾਵੇ ਉਹ ਰਾਜਸੀ ਹੈ।

***'ਚਲਦਾ'***





Sri Satguru Jagjit Singh Ji eLibrary NamdhariElibrary@gmail.com

# ਗੁਰਮੁਖ ਪਿਆਰੇ ਸੰਤ ਵਰਿਆਮ ਸਿੰਘ ਜੀ

## ਇਕ ਸੰਖੇਪ ਜੀਵਨ-ਝਾਤ

***ਅੰਗ੍ਰੇਜ਼ੀ ਵਿਚ - ਪ੍ਰੋ. ਜਸਮੇਰ ਸਿੰਘ***
***ਪੰਜਾਬੀ ਰੂਪਾਂਤਰ - ਡਾ. ਜਗਜੀਤ ਸਿੰਘ***

***ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥***
***ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥***
***ਪੰਨਾ - 749***

ਕਰਮਾਂ ਦਾ ਬੱਝਾ ਮਨੁੱਖ ਸੰਸਾਰ ਵਿਚ ਆਉਂਦਾ ਹੈ ਅਤੇ ਪ੍ਰਮਾਤਮਾ ਉਨ੍ਹਾਂ ਦੀ ਬੰਦ-ਖਲਾਸ ਲਈ ਮਹਾਨ ਆਤਮਾਵਾਂ ਨੂੰ ਭੇਜਦਾ ਰਹਿੰਦਾ ਹੈ। ਰਤਵਾੜਾ ਸਾਹਿਬ ਦੇ ਮਹਾਂਪੁਰਸ਼ ਸੰਤ ਬਾਬਾ ਵਰਿਆਮ ਸਿੰਘ ਜੀ ਵੀ ਐਸੀ ਹੀ ਮਹਾਨ ਰੂਹਾਨੀ ਸਖਸ਼ੀਅਤ ਹਨ ਜਿਨ੍ਹਾਂ ਨੇ ਦੇਸ ਅਤੇ ਪ੍ਰਦੇਸ ਵਿਚ ਲੱਖਾਂ ਲੋਕਾਂ ਦੇ ਜੀਵਨ ਵਿਚ ਰੂਹਾਨੀ ਇਨਕਲਾਬ ਲੈ ਆਂਦਾ ਹੈ। ਇਸ ਅਧਿਆਤਮਕ ਇਨਕਲਾਬ ਦਾ ਬੀਜ, ਕਹੇ ਜਾਂਦੇ ਰੋਪੜ ਦੇ ਪਛੜੇ ਇਲਾਕੇ ਦੇ ਪਿੰਡਾਂ ਵਿਚ ਬੀਜਿਆ ਗਿਆ ਪਰ ਜਦੋਂ ਇਹ ਪੇੜ ਜਵਾਨ ਹੋਇਆ ਤਾਂ ਇਸ ਦੀਆਂ ਸ਼ਾਖਾਂ ਤੇ ਟਹਿਣੀਆਂ ਦੀ ਛਾਂ ਸਾਰੇ ਸੰਸਾਰ ਨੇ ਮਾਣੀ। ਸੱਚ ਦੇ ਧਰਮ ਦਾ ਬੀਜ ਬੜੇ ਯੋਜਨਾਬੱਧ ਤਰੀਕੇ ਨਾਲ ਬੀਜਿਆ ਗਿਆ, ਇਕ ਇਕ ਪਿੰਡ ਜਾ ਕੇ ਸਗੋਂ ਇਕ ਇਕ ਘਰ, ਇਕ ਇਕ ਕੁਲੀ ਵਿਚ ਗੁਰੂ ਨਾਨਕ ਦੇਵ ਜੀ ਦੇ ਪਿਆਰ ਅਤੇ ਜੀਵਨ ਜਾਂਚ ਦਾ ਸੰਦੇਸ਼ਾ ਦਿਤਾ ਗਿਆ। ਨਾ ਆਪਣੇ ਨਿੱਜੀ ਸੁਖ ਆਰਾਮ ਦੀ ਪਰਵਾਹ ਕੀਤੀ, ਨਾ ਔਕੜਾਂ ਨੂੰ ਚਿਤਾਰਿਆ। ਸੰਤ ਸਿਪਾਹੀ ਦੇ ਰੂਪ ਵਿਚ ਇਸ ਮਹਾਨ ਕਾਰਜ ਦਾ ਬੀੜਾ ਚੁਕਿਆ, ਜਿਸ ਵਿਚ ਜੇ ਸਦੀਵ ਸਾਥ ਨਿਭਾਇਆ ਤਾਂ ਆਪ ਜੀ ਦੀ ਸੁਹਿਰਦ ਧਰਮ ਪਤਨੀ ਬੀਬੀ ਰਣਜੀਤ ਕੌਰ ਜੀ ਨੇ। ਆਪ ਜੀ ਦਾ ਇਹ ਮਹਾਨ ਪ੍ਰਚਾਰ ਮਿਸ਼ਨ ਕੈਸਾ ਸੀ? ਜਿਸ ਵਿਚ ਸਮੁੰਦਰ ਵਰਗੀ ਸੁਭਾਵਕਤਾ ਸੀ, ਨਵ ਜਨਮੇ ਬੱਚੇ ਵਰਗੀ ਨਿਰਛੱਲਤਾ, ਕੁਆਰੀ ਕੰਨਿਆ ਵਾਲੀ ਪਵਿੱਤਰਤਾ, ਮਾਰੂ ਪਰਬਤ ਵਾਲੀ ਦ੍ਰਿੜਤਾ ਸੀ ਅਤੇ ਆਪ ਇਕ ਅਣਥੱਕ ਯੋਧੇ ਵਾਂਗ ਇਸ ਕਾਰਜ ਵਿਚ ਡਟੇ ਰਹੇ।

ਆਪ ਜੀ ਦਾ ਐਸਾ ਬੇਲਾਗ, ਬੇਗਰਜ਼ ਕਾਰਜ ਹੋਰਨਾਂ ਲਈ ਇਕ ਵਧੀਆ ਉਦਾਹਰਣ ਹੈ। ਕਈ ਵਾਰੀ ਆਪ ਜੀ ਦੇ ਇਕ ਦਿਨ ਵਿਚ ਦੋ ਦੋ ਘੰਟੇ ਦੇ ਚਾਰ-ਚਾਰ, ਪੰਜ-ਪੰਜ ਦੀਵਾਨ ਵੀ ਲਗਦੇ, ਜਿਸ ਨਾਲ ਆਰਾਮ ਲਈ ਕੋਈ ਸਮਾਂ ਨਾ ਬਚਦਾ। ਇਸ ਅਣਥੱਕ ਮਿਹਨਤ ਤੇ ਸੇਵਾ ਦਾ ਸਰਵੋਤਮ ਗੁਣ ਇਹ ਹੈ ਕਿ ਇਸ ਕਾਰਜ ਵਿਚ ਆਪ ਜੀ ਦਾ ਕੋਈ ਨਿੱਜੀ ਲਾਭ ਨਹੀਂ ਸੀ ਹੁੰਦਾ, ਕੇਵਲ ਤੇ ਕੇਵਲ ਲੋਕਾਂ ਦੀ ਭਲਾਈ ਹੀ ਮੁੱਖ ਉਦੇਸ਼ ਸੀ ਤਾਂ ਕਿ ਉਹ ਲੋਕ ਜੋ ਪਛੜੇ ਹੋਏ ਕਹੇ ਜਾਂਦੇ ਹਨ, ਜਿਨ੍ਹਾਂ ਨੂੰ ਸਮਾਜਕ ਅਤੇ ਆਰਥਕ ਮੰਦਹਾਲੀ ਕਾਰਨ ਨੀਵੇਂ ਸਮਝਿਆ ਜਾਂਦਾ ਹੈ, ਉਨ੍ਹਾਂ ਦਾ ਉਥਾਨ ਹੋ ਸਕੇ। ਆਪ ਜੀ ਨੇ ਇਨ੍ਹਾਂ ਲੋਕਾਂ ਤੋਂ ਦੀਵਾਨ ਸਜਾਣ ਲਈ ਕਦੇ ਕੋਈ ਸਹਾਇਤਾ ਨਹੀਂ ਲਈ, ਸਗੋਂ ਹਰ ਤਰ੍ਹਾਂ ਦਾ ਖਰਚਾ ਆਪਣੇ ਪਾਸੋਂ ਕੀਤਾ ਅਤੇ ਆਪਣੇ ਪੀਣ ਲਈ ਪਾਣੀ ਤੱਕ ਆਪਣੇ ਘਰ ਤੋਂ ਨਾਲ ਲੈ ਕੇ ਜਾਂਦੇ ਸੀ।

ਆਪ ਜੀ ਦਾ ਉਦੇਸ਼ ਇਹ ਸੀ ਕਿ ਲੋਕ ਸਮਾਜਕ ਬੁਰਾਈਆਂ ਤੋਂ ਮੁਕਤ ਹੋਣ, ਤਮਾਕੂ ਪੀਣ ਅਤੇ ਬੀਜਣ ਤੋਂ ਹਟ ਜਾਣ, ਸ਼ਰਾਬ ਅਤੇ ਹੋਰ ਨਸ਼ਿਆਂ ਤੋਂ ਨਿਕਲ ਕੇ ਸਵੱਛ ਜੀਵਨ ਜੀਉਣ ਅਤੇ ਗੁਰੂ ਉਪਦੇਸ਼ਾਂ ਤੇ ਚਲ ਕੇ ਸੱਚੀ ਸਿਖੀ ਧਾਰਨ ਕਰਨ। ਆਪਣੇ ਘਰ-ਬਾਰ ਦੀ ਸੰਭਾਲ ਕਰਨ, ਸਾਫ ਤੇ ਸਾਦਾ ਜੀਵਨ ਜੀਉਣ, ਮਿਹਨਤ ਕਰਨ ਅਤੇ ਪਾਠ ਬਾਣੀ ਨਾਲ ਜੁੜਨ ਜੋ ਸਿੱਖੀ ਦੇ ਮੁੱਖ ਉਪਦੇਸ਼ ਹਨ। ਆਪ ਜੀ ਨੇ ਆਪਣੇ ਆਪ ਨੂੰ ਸਮੇਂ ਦੀ ਗੰਦੀ ਸਿਆਸਤ ਤੋਂ ਦੂਰ ਰਖਿਆ ਜਿਸ ਨੇ ਇਸ ਸੂਬੇ ਨੂੰ ਅਤੇ ਪੂਰੇ ਦੇਸ਼ ਨੂੰ ਆਪਣੀ ਵਲਗਣ ਵਿਚ ਲਿਆ ਹੋਇਆ ਸੀ। ਜੇ ਉਨ੍ਹਾਂ ਦੇ ਦੀਵਾਨ ਵਿਚ ਕੋਈ ਨੇਤਾ ਆ ਜਾਂਦਾ ਤਾਂ ਆਪ ਜੀ ਉਸ ਦਾ ਨਿਰਾਦਰ ਨਹੀਂ ਸੀ ਕਰਦੇ, ਸਗੋਂ ਪੂਰਾ ਮਾਣ ਦਿੰਦੇ ਸੀ। ਪਰ ਜੇ ਕੋਈ ਪਿੰਡ ਦਾ ਮੁੱਖੀ ਜਾਂ ਇਲਾਕੇ ਦਾ ਨੇਤਾ ਦੀਵਾਨ ਵਿਚ ਨਹੀਂ ਵੀ ਆਇਆ ਤਾਂ ਆਪ ਜੀ ਨੇ ਪਰਵਾਹ ਨਹੀਂ ਕੀਤੀ, ਸ਼ਿਕਵਾ ਨਹੀਂ ਕੀਤਾ। ਅਸਲ ਵਿਚ ਆਪ ਜੀ ਸਭ ਅੰਦਰ ਪਰਮਜੋਤਿ ਵਾਹਿਗੁਰੂ ਜੀ ਦੀ ਪਿਆਰ ਭਾਵਨਾ ਪ੍ਰਫੁਲਤ ਕਰਨਾ ਲੋਚਦੇ ਹਨ ਅਤੇ ਇਸ ਲਈ ਬਿਨਾਂ ਕਿਸੇ ਤਰ੍ਹਾਂ ਦੇ ਵਿਤਕਰੇ ਤੋਂ, ਬਿਨਾਂ ਕਿਸੇ ਜਾਤ ਪਾਤ, ਊਚ ਨੀਚ, ਵੱਡੇ ਛੋਟੇ, ਅਤੇ ਧਰਮ ਦੇਸ਼ ਦੀਆਂ ਵੰਡਾਂ ਤੋਂ ਹਰ ਵਰਗ ਦੇ ਲੋਕ ਆਪ ਜੀ ਦੇ ਦੀਵਾਨਾਂ ਵਿਚ ਆ ਕੇ ਰੂਹਾਨੀ ਉਪਦੇਸ਼ ਸੁਣਦੇ ਅਤੇ ਜੀਵਨ ਨੂੰ ਨਵਾਂ ਰੁੱਖ ਦੇਣ ਲਈ ਉਤਸਾਹਤ ਹੁੰਦੇ ਰਹੇ ਹਨ। ਇਸ ਤਰ੍ਹਾਂ ਹੌਲੀ-ਹੌਲੀ ਇਸ ਉਤਮ ਕਾਰਜ ਵਿਚ ਹਰ ਵਰਗ ਦੇ ਲੋਕ-ਸਕੂਲ ਅਧਿਆਪਕ, ਪ੍ਰੋਫੈਸਰ, ਕਰਮਚਾਰੀ, ਵਪਾਰੀ, ਡਾਕਟਰ ਅਤੇ ਪ੍ਰਬੰਧਕੀ ਅਫਸਰ ਅਤੇ ਨੇਤਾ ਅਤੇ ਮੰਤਰੀ ਤੱਕ ਸਭ ਆਪ ਜੀ ਨਾਲ ਆ ਜੁੜੇ। ਆਪ ਜੀ ਦੀ ਪਾਰਖੂ ਅੱਖ ਹਰ ਮਨੁੱਖ ਵਿਚ ਛੁਪੇ ਗੁਣਾਂ ਨੂੰ ਦੇਖ ਲੈਂਦੀ ਹੈ ਅਤੇ ਆਪ ਜੀ ਉਸ ਪਾਸੋਂ ਵੈਸੀ ਹੀ ਗੁਰੂ ਪਿਆਰ ਦੀ ਸੇਵਾ ਲੈ ਲੈਂਦੇ ਹਨ। ਆਪ ਜੀ ਨੇ ਮਹਾਨ ਸਾਧਨਾ ਰਾਹੀਂ ਸੱਚੀ ਟਕਸਾਲ ਵਿਚ ਆਪਣੇ ਆਪ ਨੂੰ ਢਾਲਿਆ ਜਿੱਥੇ ਉਸਤਤ ਜਾਂ ਨਿੰਦਿਆ, ਲਾਭ ਜਾਂ ਹਾਨ, ਦੁਖ ਜਾਂ ਸੁਖ ਨਹੀਂ ਪਹੁੰਚਦੇ। ਆਪ ਜੀ ਐਸੀ ਹਰਮਨ ਪਿਆਰੀ ਸੁਹਿਰਦ ਦਿਲ ਅਤੇ ਰੌਸ਼ਨ ਦਿਮਾਗ ਸਖਸ਼ੀਅਤ ਦੇ ਮਾਲਕ ਹਨ ਜਿਸ ਵਿਚ ਸਹਿਜ ਹੈ, ਅਨੰਦ ਹੈ, ਵਿਗਾਸ ਹੈ, ਸਭ ਲਈ ਪਿਆਰ ਹੈ, ਹਮਦਰਦੀ ਹੈ, ਸਦ ਭਾਵਨਾ ਹੈ, ਕੰਮ ਆਉਣ ਦਾ ਚਾਅ ਹੈ, ਅਤੇ ਜਿਸ ਨੇ ਪੰਜਾਬ, ਭਾਰਤ ਅਤੇ ਦੇਸ਼ਾਂ ਵਿਦੇਸ਼ਾਂ ਵਿਚ ਰੂਹਾਨੀ ਇਨਕਲਾਬ ਲੈ ਆਂਦਾ। ਆਪ ਜੀ ਪਿਆਰ ਦਾ ਸਾਗਰ ਹਨ ਅਤੇ ਗਿਆਨ ਦਾ ਭੰਡਾਰ ਹਨ ਅਤੇ ਭਾਈ ਦਇਆ ਸਿੰਘ ਜੀ (ਜੋ ਗੁਰੂ ਗੋਬਿੰਦ ਸਿੰਘ ਜੀ ਦੇ ਪੰਜ ਪਿਆਰਿਆਂ ਵਿਚੋਂ ਪਹਿਲੇ ਪਿਆਰੇ ਸਨ) ਦੀ ਰੂਹਾਨੀ ਪਰੰਪਰਾ ਦੇ ਸੱਚੇ ਵਾਰਸ ਸਿੱਧ ਹੋਏ ਹਨ। ਜਿਸ ਪਰੰਪਰਾ ਦੇ ਗੁਰੂ ਮਹਾਰਾਜ ਜੀ ਆਪ ਹੀ ਸੰਚਾਲਕ ਹਨ। ਐਸੀ ਮਹਾਨ ਆਤਮਾ ਦੀ ਪਹਿਲੀ ਝਲਕ ਹੀ ਮਨ ਨੂੰ



Sri Satguru Jagjit Singh Ji eLibrary NamdhariElibrary@gmail.com

ਮੋਹ ਲੈਂਦੀ ਹੈ, ਉਨ੍ਹਾਂ ਦੀਆਂ ਅੱਖਾਂ ਵਿਚੋਂ ਹਰ ਸਮੇਂ ਠੰਢੀ ਅੰਮ੍ਰਿਤ-ਫੁਹਾਰ ਵਰ੍ਹਦੀ ਰਹਿੰਦੀ ਹੈ, ਜਿਨ੍ਹਾਂ ਦੀ ਇਕ ਪਿਆਰ ਦ੍ਰਿਸ਼ਟੀ ਨਾਲ ਹੀ ਜਗਿਆਸੂ ਨਿਹਾਲ ਹੋ ਜਾਂਦਾ ਹੈ ਅਤੇ ਉਨ੍ਹਾਂ ਦੀ ਰਸਨਾ ਤੋਂ ਨਿਕਲੇ ਮਿੱਠੇ ਪ੍ਰਵਚਨ, ਗਿਆਨ ਦਾ ਭੰਡਾਰ ਹੁੰਦੇ ਹਨ, ਅਤੇ ਨਵਾਂ ਜੀਵਨ ਬਖਸ਼ਸ਼ ਕਰਦੇ ਹਨ। ਆਪ ਜੀ ਸਦਾ ਸਹਿਜ ਵਿਚ ਵਿਚਰਦੇ ਹਨ, ਕਦੇ ਕਿਸੇ ਕਾਰਨ ਉਨ੍ਹਾਂ ਨੂੰ ਕ੍ਰੋਧਵਾਨ ਹੁੰਦਿਆਂ ਨਹੀਂ ਵੇਖਿਆ ਗਿਆ, ਨਾ ਕਿਸੇ ਨਾਲ ਵੈਰ ਹੈ, ਨਾ ਵਿਰੋਧ, ਜੇ ਵਿਰੋਧ ਹੈ ਤਾਂ ਛਲ, ਕਪਟ, ਝੂਠ, ਨਿੰਦਿਆ ਅਤੇ ਵਿਸ਼ੇ ਵਿਕਾਰਾਂ ਅਤੇ ਨਸ਼ਿਆਂ ਨਾਲ ਹੈ। ਆਪ ਜੀ ਦੀ ਹਰਮਨ ਪਿਆਰੀ ਰੂਹਾਨੀ ਸ਼ਖਸੀਅਤ ਦਾ ਉਠਣਾ, ਬੈਠਣਾ, ਹਰ ਕਦਮ, ਹਰ ਹਰਕਤ ਵਿਚੋਂ ਦੈਵੀ ਰੰਗ ਅਤੇ ਖੂਬਸੂਰਤੀ ਦੀ ਝਲਕ ਵਜਦੀ ਹੈ ਅਤੇ ਆਪ ਜੀ ਦੇ ਨਿਕਟ ਬੈਠਿਆਂ ਹਿਰਦੇ ਵਿਚ ਸ਼ੁਧਤਾ ਆਉਂਦੀ ਹੈ, ਮਨ ਖਿੜ ਜਾਂਦਾ ਹੈ, ਭਰਮ ਭੁਲੇਖੇ, ਵੈਰ-ਵਿਰੋਧ ਦੂਰ ਹੁੰਦੇ ਹਨ, ਇੰਜ ਜਾਪਦਾ ਹੈ ਜਿਵੇਂ ਕਿਸੇ ਅਲੌਕਿਕ ਵਾਯੂ ਮੰਡਲ ਵਿਚ ਸੁਖ ਸਹਜ ਘਰ ਵਿਚ ਪ੍ਰਵੇਸ਼ ਹੋ ਗਿਆ ਹੋਵੇ।

ਸੰਤਾਂ ਮਹਾਂਪੁਰਸ਼ਾਂ ਦੇ ਜੀਵਨ ਨੂੰ ਸਮਝਣਾ ਅਤੇ ਬੁਝਣਾ ਸਾਧਾਰਨ ਵਿਅਕਤੀ ਦੇ ਵਸ ਵਿਚ ਨਹੀਂ ਹੁੰਦਾ। ਉਨ੍ਹਾਂ ਬਾਰੇ ਲਿਖਣਾ ਤਾਂ ਹੋਰ ਵੀ ਮੁਸ਼ਕਲ ਘਾਟੀ ਹੈ। ਇਸ ਲਈ ਉਨ੍ਹਾਂ ਦੇ ਜੀਵਨ ਸੰਬੰਧੀ ਹੋਰ ਲਿਖਣ ਤੋਂ ਪਹਿਲਾਂ ਭੁੱਲਾਂ ਦੀ ਖਿਮਾ ਪਹਿਲਾਂ ਹੀ ਮੰਗ ਲੈਣੀ ਉਚਿਤ ਹੈ।

ਆਪ ਜੀ ਦਾ ਜਨਮ ਪਿੰਡ ਧਮੋਟ, ਤਹਿਸੀਲ ਪਾਇਲ, ਜ਼ਿਲਾ ਲੁਧਿਆਣਾ (ਪੰਜਾਬ) ਵਿਖੇ 17 ਜੂਨ 1918 ਨੂੰ ਹੋਇਆ। ਇਹ ਉਹ ਸਮਾਂ ਸੀ ਜਦੋਂ ਦੇਸ਼ ਦੀ ਆਜ਼ਾਦੀ ਲਈ ਮੁਹਿੰਮਾਂ ਚਲ ਰਹੀਆਂ ਸਨ ਅਤੇ ਗੁਲਾਮੀ ਦੇ ਜੂਲੇ ਨੂੰ ਲਾਹ ਸੁੱਟਣ ਲਈ ਹਰ ਪਾਸੇ ਜਦੋਂ ਜਹਿਦ ਹੋ ਰਹੀ ਸੀ। ਧਾਰਮਿਕ ਖੇਤਰ ਵਿਚ ਵੀ ਸ਼ੁੱਧੀ ਲਹਿਰ ਜ਼ੋਰਾ ਤੇ ਸੀ, ਹਰ ਧਰਮ ਪਾਖੰਡਵਾਦ ਦੇ ਖਿਲਾਫ ਜੂਝ ਰਿਹਾ ਸੀ ਤੇ ਲੋਕਾਂ ਨੂੰ ਸੱਚੀ ਧਰਮ ਕਿਰਿਆ ਨਾਲ ਜੋੜਨ ਲਈ ਉਤਸਕ ਸੀ। ਈਸਾਈ ਪ੍ਰਚਾਰ ਜ਼ੋਰਾਂ ਤੇ ਸੀ ਤੇ ਹਰ ਤਰ੍ਹਾਂ ਦੀਆਂ ਸਹੂਲਤਾਂ ਰਾਹੀਂ, ਮਾਇਕ ਸਹਾਇਤਾ ਰਾਹੀਂ, ਉਚ ਪਦਵੀਆਂ ਦੇ ਲਾਲਚ ਰਾਹੀਂ ਲੋਕਾਂ ਨੂੰ ਈਸਾਈ ਬਣਨ ਲਈ ਪ੍ਰੇਰਿਆ ਜਾ ਰਿਹਾ ਸੀ। ਇਸ ਸਮੇਂ ਹੀ ਸਿੰਘ ਸਭਾ ਲਹਿਰ ਨੇ ਜ਼ੋਰ ਪਕੜਿਆ ਜਿਸ ਨੇ ਸਿਖ ਧਰਮ ਵਿਚ ਆਏ ਵਿਗਾੜ ਨੂੰ ਸੋਧਨ ਦੇ ਯਤਨ ਕੀਤੇ, ਸਿਖ ਧਰਮ ਵਿਚ ਆ ਚੁੱਕੀਆਂ ਕੁਰੀਤੀਆਂ ਤੋਂ ਲੋਕਾਂ ਨੂੰ ਜਾਣੂ ਕਰਾਇਆ, ਸਿਖ ਧਰਮ ਦੀਆਂ ਵਿਸ਼ੇਸ਼ਤਾਈਆਂ ਨੂੰ ਉਭਾਰਿਆ ਅਤੇ ਨੌਜਵਾਨਾਂ ਨੂੰ ਆਪਣੇ ਵਿਰਸੇ ਨਾਲ ਜੋੜਨ ਦੇ ਉਪਰਾਲੇ ਕੀਤੇ। ਇਸ ਮਹਾਨ ਕਾਰਜ ਲਈ ਸਾਹਿਤ ਰਚਿਆ ਗਿਆ, ਟ੍ਰੈਕਟ ਲਿਖੇ ਗਏ, ਪੁਸਤਕਾਂ ਲਿਖੀਆਂ ਗਈਆਂ ਅਤੇ ਥਾਂ-ਥਾਂ ਧਾਰਮਿਕ ਦੀਵਾਨਾਂ ਦਾ ਸਿਲਸਿਲਾ ਸ਼ੁਰੂ ਹੋਇਆ। ਆਪ ਜੀ ਦੇ ਪਿਤਾ ਜਥੇਦਾਰ ਕਰਤਾਰ ਸਿੰਘ ਜੀ ਦ੍ਰਿੜ੍ਹਤਾ ਵਾਲੇ ਪੂਰਨ ਗੁਰਸਿਖ ਸਨ। ਇਸ ਸਾਰੇ ਧਾਰਮਿਕ ਵਾਯੂ ਮੰਡਲ ਵਿਚ ਆਪ ਜੀ ਦਾ ਪਾਲਣ ਪੋਸਣ ਹੋਇਆ ਅਤੇ ਧਰਮ ਦੀ ਗੁੜ੍ਹਤੀ ਆਪ ਜੀ ਨੂੰ ਜਨਮ ਤੋਂ ਹੀ ਪ੍ਰਾਪਤ ਹੋਈ। ਆਪ ਜੀ ਦੀ ਆਯੂ ਤਿੰਨ ਵਰ੍ਹਿਆਂ ਦੀ ਹੀ ਸੀ ਜਦੋਂ ਆਪ ਜੀ ਨੂੰ ਗੁਰੂ ਮਹਾਰਾਜ ਜੀ ਦੀ ਮਹਾਨ ਬਖਸ਼ਿਸ਼ ਦੁਆਰਾ ਅੰਮ੍ਰਿਤ ਦੀ ਦਾਤ ਪ੍ਰਾਪਤ ਹੋਈ। ਬਚਪਨ ਤੋਂ ਹੀ ਸਾਧੂ ਬਿਰਤੀ ਦੇ ਧਾਰਨੀ ਹੋਣ ਕਾਰਨ ਪਾਠ, ਭਜਨ, ਬੰਦਗੀ, ਕੀਰਤਨ, ਸਤਿਸੰਗ ਵੱਲ ਆਪ ਜੀ ਦਾ ਕੁਦਰਤੀ ਰੁਝਾਨ ਸੀ। ਘਰ ਦੇ ਧਾਰਮਿਕ ਵਾਤਾਵਰਣ ਵਿਚ ਆਪ ਜੀ ਨੂੰ ਇਹ ਖੁਰਾਕ ਸੁਭਾਵਕ ਹੀ ਮਿਲਦੀ ਰਹੀ। ਮਹਾਂਪੁਰਸ਼ਾਂ, ਸਾਧੂਆਂ, ਸੰਤਾਂ ਦੀ ਸੰਗਤ ਆਪ ਜੀ ਨੂੰ ਬਹੁਤ ਚੰਗੀ ਲਗਦੀ ਸੀ। ਇਸੇ ਕਾਰਨ ਆਪ ਜੀ ਨੂੰ ਸੰਤ ਅਤਰ ਸਿੰਘ ਮਸਤੂਆਣਾ ਵਾਲੇ, ਬਾਬਾ ਨੰਦ ਸਿੰਘ ਜੀ ਕਲੇਰਾਂ ਵਾਲੇ, ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ (ਜੋ ਗੁਰਬਾਣੀ ਦੇ ਮਹਾਨ ਰਸੀਏ ਅਤੇ ਕੀਰਤਨੀਏ ਵੀ ਸਨ ਅਤੇ ਦੇਸ਼ ਦੀ ਆਜ਼ਾਦੀ ਦੇ ਪਰਵਾਨੇ ਵੀ), ਦੀ ਸੰਗਤ ਵਿਸ਼ੇਸ਼ ਕਰਕੇ ਪ੍ਰਾਪਤ ਸੀ। ਭਾਈ ਸਾਹਿਬ ਅਤੇ ਉਨ੍ਹਾਂ ਦਾ ਜਥਾ ਆਪ ਜੀ ਦੀ ਪਤਨੀ ਬੀਬੀ ਰਣਜੀਤ ਕੌਰ (ਉਦਮ ਕੌਰ) ਸੰਤ ਭਾਈ ਹੀਰਾ ਸਿੰਘ ਦਾਉਦਪੁਰ ਜੀ ਦੇ ਪਿਆਰ ਕਾਰਨ ਮਹੀਨਾ ਮਹੀਨਾ ਉਨ੍ਹਾਂ ਪਾਸ ਦਾਉਦਪੁਰ ਠਹਿਰ ਕੇ ਅਖੰਡਪਾਠ ਅਤੇ ਅਖੰਡ ਕੀਰਤਨ ਦੀ ਝੜੀ ਲਾਈ ਰਖਦੇ। ਆਪ ਜੀ ਨੂੰ ਇਹ ਅਵਸਰ ਕੁਦਰਤੀ ਪ੍ਰਾਪਤ ਹੁੰਦਾ ਰਿਹਾ, ਸਗੋਂ ਆਪ ਜੀ ਨੂੰ ਮਨ-ਭਾਉਂਦੀ ਖੁਰਾਕ ਮਿਲਦੀ ਰਹੀ। ਇਸ ਤੋਂ ਬਿਨਾਂ ਆਪ ਜੀ ਨੂੰ ਸਿੰਧ ਦੇ ਹਿੰਦੂਆਂ ਨੂੰ ਕੁਝ ਮੁਸਲਮਾਨ ਧਾੜਵੀ ਬਹੁਤ ਤੰਗ ਕਰਿਆ ਕਰਦੇ ਸਨ, ਮਾਲ ਅਸਬਾਬ ਲੁੱਟ ਕੇ ਲੈ ਜਾਇਆ ਕਰਦੇ ਸੀ, ਅੱਗੋਂ ਇਨ੍ਹਾਂ ਵਿਚ ਰੋਕ ਲਾਉਣ ਦਾ ਨਾ ਹੌਂਸਲਾ ਸੀ ਨਾ ਸ਼ਕਤੀ। ਆਪ ਜੀ ਦੇ ਸਮੇਂ 'ਹੁਰ' ਜਾਤੀ ਦੇ ਮੁਸਲਮਾਨ ਧਾੜਵੀਆਂ ਦੀ ਉਸ ਇਲਾਕੇ ਵਿਚ ਬੜੀ ਦਹਿਸ਼ਤ ਸੀ। ਇਕ ਹਿੰਦੂ ਅਮੀਰ ਵਪਾਰੀ ਆਪ ਜੀ ਪਾਸ ਬੇਨਤੀ ਲੈ ਕੇ ਆਇਆ ਕਿ 'ਹੁਰ' ਉਸ ਨੂੰ ਲੁੱਟਣ ਲਈ ਆ ਰਹੇ ਹਨ, ਕੁਝ ਉਪਰਾਲਾ ਕਰੋ। ਆਪ ਜੀ ਨੇ 20 ਸਿੰਘ ਇਕੱਠੇ ਕਰ ਲਏ। 10 ਦੇ ਹੱਥਾਂ ਵਿਚ ਵੱਡੀਆਂ ਡਾਗਾਂ ਵਾਲੇ ਬਰਛੇ ਦੇ ਦਿਤੇ, 10 ਨੂੰ ਵੱਡੀਆਂ ਕਿਰਪਾਨਾਂ ਫੜਾ ਦਿਤੀਆਂ, ਸਭਨੂੰ ਦੋ ਕਤਾਰਾਂ ਵਿਚ ਗਲੀ ਮੂਹਰੇ ਖੜ੍ਹਾ ਕਰ ਦਿਤਾ, ਆਪ ਵਿਚਕਾਰ ਖੜ੍ਹੇ ਹੋ ਕੇ ਡੱਟ ਗਏ। ਉਸ ਹਿੰਦੂ ਵਪਾਰੀ ਨੂੰ ਬੰਦੂਕ ਦੇ ਕੇ ਕੋਠੇ ਚੜ੍ਹਾ ਦਿਤਾ ਕਿ ਤੂੰ ਸਿਰਫ ਵਿਖਾਵੇ ਲਈ ਬੰਦੂਕ ਫੜੀ ਰੱਖੀਂ, ਚਲਾਣੀ ਨਹੀਂ। ਫਿਰ ਵੀ ਉਹ ਡਰਦਾ ਸੀ। ਆਖਰ 'ਹੁਰ' ਆਏ, ਸਿੰਘਾਂ ਦੇ ਬਰਛੇ ਤੇ ਕਿਰਪਾਨਾਂ ਵੇਖ ਕੇ ਭੱਜ ਗਏ। ਉਹ ਵਪਾਰੀ ਡਰ ਨਾਲ ਹੀ ਬੇਹੋਸ਼ ਹੋ ਗਿਆ, ਬੰਦੂਕ ਹੱਥੋਂ ਗਿਰ ਗਈ। ਆਪ ਜੀ ਨੇ ਜਾ ਕੇ ਉਸ ਨੂੰ ਹੌਂਸਲਾ ਦਿਤਾ। 'ਹੁਰਾਂ' ਨੇ ਵੀ ਆਪ ਜੀ ਨੂੰ ਪੇਸ਼ਕਸ਼ ਕੀਤੀ ਕਿ ਸਮਝੌਤਾ ਕਰ ਲਓ, ਜੋ ਹਿੰਦੂ ਤੁਹਾਡੀ ਸ਼ਰਨ ਵਿਚ ਆ ਜਾਣਗੇ, ਉਨ੍ਹਾਂ ਨੂੰ ਕੁਝ ਨਹੀਂ ਕਹਾਂਗੇ। ਇਸ ਤਰ੍ਹਾਂ ਸਿੰਧ ਵਾਸੀ ਆਪ ਜੀ ਦੇ ਸੰਤ-ਸਿਪਾਹੀ ਰੂਪ ਤੋਂ ਬਹੁਤ ਪ੍ਰਭਾਵਤ ਸਨ ਅਤੇ ਸਿੱਖੀ ਧਾਰਨ ਕਰਨ ਵਲ ਪ੍ਰੇਰਤ ਹੁੰਦੇ ਰਹੇ। ਆਪ ਜੀ ਨੂੰ ਵੱਡੇ ਮਹਾਂਪੁਰਸ਼ਾਂ (ਸੰਤ ਮਹਾਰਾਜ ਈਸ਼ਰ ਸਿੰਘ ਜੀ ਰਾੜੇ ਸਾਹਿਬ ਵਾਲਿਆਂ) ਦਾ ਵਾਪਸ ਸਿੰਧ ਤੋਂ ਪੰਜਾਬ ਆਉਣ ਲਈ ਹੁਕਮ ਆ ਗਿਆ। ਕੁਝ ਚਿਰ ਹੋਰ ਰਹਿੰਦੇ ਤਾਂ ਸਿੰਧ ਵਿਚ ਸਿੱਖੀ ਹੋਰ ਫੈਲਣੀ ਸੀ। ਸੰਤ ਦਸੌਂਧਾ ਸਿੰਘ ਜੀ ਨਾਮਧਾਰੀ, ਪਿੰਡ ਨਗਰ ਨਿਵਾਸੀ ਸੰਤ ਜੋਧ ਸਿੰਘ ਜੀ ਅਤੇ ਸੰਤ ਅਤਰ ਸਿੰਘ ਜੀ ਅਤਲੇ ਵਾਲਿਆਂ ਦੀ ਸੰਗਤ ਕਰਨ ਦਾ ਸੁਭਾਗ ਵੀ ਪ੍ਰਾਪਤ ਹੋਇਆ।



Sri Satguru Jagjit Singh Ji eLibrary NamdhariElibrary@gmail.com

ਭਾਵੇਂ ਆਪ ਜੀ ਕੀਰਤਨ ਅਤੇ ਪ੍ਰਵਚਨ ਕਰਦੇ ਸੀ, ਦੀਵਾਨ ਲਗਾਉਂਦੇ ਸੀ, ਸਿੱਖੀ ਰਹਿਤ ਬਹਿਤ ਦੇ ਉਚੇ-ਸੁੱਚੇ ਜੀਵਨ ਦੇ ਧਾਰਨੀ ਸੀ, ਤਾਂ ਵੀ ਰੂਹਾਨੀਅਤ ਦੀਆਂ ਆਖਰੀ ਮੰਜ਼ਲਾਂ ਤਹਿ ਕਰਨ ਦੀ ਜਗਿਆਸਾ ਦੀ ਪੂਰਤੀ ਹਿਤ ਕਿਸੇ ਕਾਮਲ ਪਹੁੰਚੀ ਹੋਈ ਹਸਤੀ ਦੀ ਤਲਾਸ਼ ਵਿਚ ਸਨ। ਆਪ ਜੀ ਦੀ ਰੂਹਾਨੀਅਤ ਦੀ ਤ੍ਰਿਪਤੀ ਦੀ ਉਹ ਸੁਭਾਗ ਘੜੀ ਆ ਪਹੁੰਚੀ ਜਦੋਂ 1935 ਵਿਚ ਆਪ ਜੀ ਦੀ ਮਾਤਾ ਜੀ ਨੇ, ਜੋ ਮਨ ਕਰਕੇ ਬਹੁਤ ਦ੍ਰਿੜਤਾ ਵਾਲੇ ਅਤੇ ਸਰੀਰ ਕਰਕੇ ਚੰਗੇ ਤਕੜੇ ਸਨ, ਇਕ ਤਰ੍ਹਾਂ ਨਾਲ ਮੱਲੋ ਜ਼ੋਰੀ ਆਪ ਜੀ ਨੂੰ ਸੰਤ ਈਸ਼ਰ ਸਿੰਘ ਜੀ ਮਹਾਰਾਜ ਪਾਸ ਰਾੜਾ ਸਾਹਿਬ ਲਿਆ ਹਾਜ਼ਰ ਕੀਤਾ ਜਦ ਕਿ ਆਪ ਜੀ ਸਦਾ ਹੀ ਉਨ੍ਹਾਂ ਪਾਸ ਜਾਣ ਤੋਂ ਝਿਜਕਦੇ ਰਹਿੰਦੇ ਸੀ। ਕਾਰਨ ਇਹ ਸੀ ਕਿ ਉਸ ਸਮੇਂ ਅਕਾਲੀ ਵਰਕਰ ਤਹਿਸੀਲ ਪਾਇਲ ਵਾਲੇ ਸੰਤ ਮਹਾਰਾਜ ਜੀ ਦੀ ਧੂਆਂ ਧਾਰ ਨਿੰਦਿਆ ਕਰਦੇ ਸਨ। ਉਸ ਦਾ ਅਸਰ ਇਨ੍ਹਾਂ ਉਪਰ ਭੀ ਸੀ। ਸੋ ਇਹ ਰਾੜੇ ਸਾਹਿਬ ਜਾਣ ਵਿਚ ਸੰਕੋਚ ਕਰਦੇ ਰਹਿੰਦੇ ਸਨ। ਆਪ ਜੀ ਨੂੰ ਸੰਸਾਰੀ ਵਰਤੋਂ ਵਿਹਾਰ ਦਾ ਪੂਰਾ ਗਿਆਨ ਨਾ ਹੋਣ ਕਾਰਨ ਇਹ ਭਾਵਨਾ ਨਹੀਂ ਸੀ ਬਣੀ ਕਿ ਸੰਤਗੀਰੀ ਤਾਂ ਅੰਦਰਲੀ ਰੂਹਾਨੀ ਅਵਸਥਾ ਹੁੰਦੀ ਹੈ, ਇਸ ਦਾ ਬਾਹਰਲੇ ਪਹਿਰਾਵੇ ਨਾਲ ਕੋਈ ਸੰਬੰਧ ਨਹੀਂ ਹੁੰਦਾ। ਇਹ ਅਵਸਥਾ ਕਠਨ ਘਾਲਣਾ, ਨਾਮ ਅਭਿਆਸ ਅਤੇ ਗੁਰੂ ਸਿਦਕ ਤੇ ਨਦਰ ਰਾਹੀਂ ਪ੍ਰਾਪਤ ਹੁੰਦੀ ਹੈ ਜਿਸ ਦੀ ਬਖਸ਼ਿਸ਼ ਰਾੜੇ ਸਾਹਿਬ ਵਾਲੇ ਮਹਾਂਪੁਰਸ਼ਾਂ ਨੂੰ ਪ੍ਰਾਪਤ ਸੀ। ਮਹਾਂਪੁਰਸ਼ਾਂ ਨਾਲ ਪਹਿਲੀ ਮਿਲਣੀ ਨੇ ਹੀ ਕਰਾਮਾਤੀ ਕਲਾ ਵਰਤਾ ਦਿੱਤੀ। ਜੋ ਸੰਵਾਦ ਵੱਡੇ ਮਹਾਂਪੁਰਸ਼ਾ ਨਾਲ ਆਪ ਜੀ ਦਾ ਹੋਇਆ ਇਸ ਦਾ ਬਖਾਨ ਸਭ ਸੰਗਤਾਂ ਨੂੰ ਕਈ ਵਾਰੀ ਸਤਿਸੰਗ ਵਿਚ ਸੁਣਨ ਦਾ ਅਵਸਰ ਮਿਲਿਆ ਹੈ। ਇਹ ਨਾਟਕੀ ਵੀ ਸੀ, ਅਨੁਭਵੀ ਵੀ। ਮਹਾਂਪੁਰਸ਼ਾਂ ਨੇ ਆਪ ਜੀ ਨੂੰ ਪੁਛਿਆ ਕਿ ਤੂੰ ਕੌਣ ਹੈਂ? ਇਹ ਸੁਣ ਕੇ ਆਪ ਖਾਮੋਸ਼ ਰਹੇ ਪਰ ਕਿਸੇ ਗਹਿਰੀ ਸੋਚ ਰਾਹੀਂ ਅੰਦਰੋਂ ਉਤਰ ਲੱਭਣ ਲਈ ਅੰਦਰਲੇ ਗਹਿਰੇ ਤਲਾਂ ਤੇ ਖੋਜ ਕਰਨ ਲੱਗੇ। ਇਕ ਮਿੰਟ ਪਿਛੋਂ ਮਹਾਂਪੁਰਸ਼ਾਂ ਨੇ ਪ੍ਰਸ਼ਨ ਦੁਹਰਾਇਆ ਪਰ ਆਪ ਚੁੱਪ ਹੀ ਰਹੇ। ਮਹਾਂਪੁਰਸ਼ ਪ੍ਰਤੱਖ ਰੂਪ ਵਿਚ ਇਸ ਅੰਦਰ ਚਲ ਰਹੀ ਖੋਜ ਨੂੰ ਤੱਕ ਰਹੇ ਸਨ ਕਿ 'ਕੌਣ' ਦਾ ਕੁਝ ਭੇਤ ਲਗਦਾ ਹੈ ਜਾਂ ਨਹੀਂ। ਤੀਸਰੀ ਵਾਰੀ ਪ੍ਰਸ਼ਨ ਤਿੰਨ ਮਿੰਟਾਂ ਵਿਚ ਫੇਰ ਹੋਇਆ, ਹੁਣ ਆਪ ਨੇ ਕਿਹਾ ਕਿ ਮੈਂ ਨਹੀਂ ਜਾਣਦਾ ਕਿ ਮੈਂ ਕੌਣ ਹਾਂ। ਇਹ ਪਤਾ ਜ਼ਰੂਰ ਲਗ ਰਿਹਾ ਹੈ ਕਿ ਮੈਂ ਅਨਾਦੀ ਨਹੀਂ ਹਾਂ, ਮੇਰਾ ਕਿਸੇ ਸਮੇਂ ਕੋਈ ਆਦਿ ਜ਼ਰੂਰ ਹੋਇਆ ਹੈ ਅਤੇ ਮੈਂ ਕਿਸੇ ਬਹੁਤ ਮਹਾਨ ਸ਼ਕਤੀ ਤੋਂ ਅੱਡ ਹੋਇਆ ਹਾਂ। ਮੈਂ ਕੌਣ ਹਾਂ ਕੀ ਆਖਾਂ? ਮਹਾਂਪੁਰਸ਼ ਖਾਮੋਸ਼ ਹੋ ਕੇ ਸਮਾਧੀ ਸਥਿਤ ਹੋ ਗਏ ਅਤੇ 45 ਮਿੰਟ ਪਿਛੋਂ ਫੁਰਮਾਨ ਹੋਇਆ ਕਿ ਨੇਤਰ ਖੋਲ੍ਹੋ। ਜਿਸ ਹੋਂਦ ਦਾ ਤੂੰ ਜ਼ਿਕਰ ਕਰਦਾ ਹੈਂ। ਉਸ ਨੂੰ ਸ਼ਾਸਤਰ, ਸਿਆਣੇ ਜੀਵ ਆਤਮਾ ਕਹਿੰਦੇ ਹਨ। ਆਤਮਾ ਪਹਿਲਾਂ ਹੀ ਪਰੀਪੂਰਨ ਸੀ ਜੀਵ ਉਪਾਧੀ ਹਉਮੈ ਕਰਕੇ ਧਾਰਨ ਹੋ ਗਈ। ਜੀਵ ਭਾਵ ਕੂੜ ਹੈ, ਅਸਲ ਹਸਤੀ ਆਤਮਾ ਹੈ। ਦੋਬਾਰਾ ਪੁਛਿਆ ਆਪ ਚੁੱਪ ਸਨ। ਸੰਗਤ ਵਿਚੋਂ ਕਈ ਲੋਕ ਇਸ ਚੁੱਪ ਨੂੰ ਸਮਝ ਨਾ ਸਕੇ, ਹੱਸ ਪਏ। ਮਹਾਂਪੁਰਸ਼ਾਂ ਨੇ ਸੰਗਤ ਨੂੰ ਚੁੱਪ ਕਰਵਾ ਦਿੱਤਾ। ਸੰਗਤ ਵਿਚੋਂ ਕੋਈ ਹੀ ਇਹ ਰਮਜ਼ਾਂ ਜਾਣ ਸਕਿਆ ਪਰ ਮਹਾਂਪੁਰਸ਼ਾਂ ਨੇ ਪਛਾਣ ਲਿਆ ਤੇ ਰੱਜ ਕੇ ਪਿਆਰ ਕੀਤਾ ਤੇ ਕਿਹਾ, "ਅੱਜ ਇਕ ਸੁਹਾਗਣ ਦਾ ਸੁਹਾਗਣ ਨਾਲ ਮੇਲ ਹੋਇਆ ਹੈ।" ਆਪ ਜੀ ਤੇ ਐਸੀ ਕ੍ਰਿਪਾ ਦ੍ਰਿਸ਼ਟੀ ਹੋਈ ਕਿ ਆਪ ਸਦਾ ਲਈ ਰਾੜਾ ਸਾਹਿਬ ਨੂੰ ਹੀ ਸਮਰਪਨ ਹੋ ਗਏ। ਜੀਵਨ ਨੇ ਨਵਾਂ ਮੋੜ ਲਿਆ, ਰਾੜਾ ਸਾਹਿਬ ਆਪ ਜੀ ਦਾ ਮੱਕਾ ਬਣ ਗਿਆ, ਸਭ ਸ਼ੰਕੇ ਨਵਿਰਤ ਹੋ ਗਏ, ਵੱਡੇ ਮਹਾਰਾਜ ਲਈ ਅੰਦਰੋਂ ਪੂਰਨ ਪ੍ਰਤੀਤੀ ਹੋ ਗਈ ਅਤੇ ਜੀਵਨ ਨੂੰ ਨਵੀਂ ਸੇਧ ਪ੍ਰਾਪਤ ਹੋਈ। ਮਹਾਂਪੁਰਸ਼ਾਂ ਦੀ ਅਸੀਸ ਲੈ ਕੇ ਧਰਮ ਪ੍ਰਚਾਰ ਦਾ ਕਾਰਜ ਓਵੇਂ ਹੀ ਜਾਰੀ ਰਖਿਆ ਅਤੇ ਉਨ੍ਹਾਂ ਦੇ ਬਚਨਾਂ ਦੀ ਪਾਲਨਾ ਕਰਦਿਆਂ ਗ੍ਰਹਿਸਤੀ ਜੀਵਨ ਵੀ ਧਾਰਨ ਕੀਤਾ।

ਧਾਰਮਿਕ ਅਤੇ ਸੁਧਾਰਿਕ ਰੁੱਚੀ ਕਾਰਨ ਆਪ ਜੀ ਨੇ ਛੋਟੀ ਉਮਰ ਵਿਚ ਹੀ ਪ੍ਰਚਾਰ ਦਾ ਕਾਰਜ ਸ਼ੁਰੂ ਕਰ ਦਿਤਾ ਸੀ। ਆਪ ਜੀ ਦੀ ਆਯੂ 18 ਵਰ੍ਹਿਆਂ ਦੀ ਸੀ ਜਦੋਂ ਆਪ ਜੀ ਮਹਾਂਪੁਰਸ਼ਾਂ ਦੀ ਆਗਿਆ ਅਨੁਸਾਰ ਪ੍ਰਚਾਰ ਕਰਦੇ ਸਿੰਧ ਪੁੱਜੇ ਜਿਥੇ ਆਪ ਜੀ ਨੇ ਗੁਰਬਾਣੀ ਅਤੇ ਸਿਖੀ ਸਿਧਾਂਤਾ ਨਾਲ ਲੋਕਾਂ ਨੂੰ ਜੋੜਿਆ। ਬਹੁਤ ਲੋਕ ਆਪ ਜੀ ਤੋਂ ਪ੍ਰਭਾਵਤ ਹੋਏ ਅਤੇ ਦੇਵੀ ਦੇਵਤਿਆਂ ਦੀ ਪੂਜਾ ਅਤੇ ਕਰਮਕਾਂਡ ਛੱਡ ਕੇ ਗੁਰਬਾਣੀ ਨਾਲ ਜੁੜ ਗਏ। ਬਹੁਤ ਲੋਕਾਂ ਨੇ ਸ਼ਰਾਬ ਅਤੇ ਨਸ਼ਿਆਂ ਦਾ ਤਿਆਗ ਕਰਕੇ ਸੱਚਾ ਜੀਵਨ ਧਾਰਨ ਕੀਤਾ। ਨਵਾਬ ਸ਼ਾਹ ਸ਼ਹਿਰ ਦੇ 60 ਮੀਲ ਦੇ ਰਕਬੇ ਵਿਚ ਜਿਥੇ ਪੰਜਾਬ ਦੇ ਕਿਸਾਨ ਵਸਣ ਲਈ ਜੱਦੋ ਜਹਿਦ ਕਰ ਰਹੇ ਸੀ, ਆਪ ਜੀ ਦੇ ਦੀਵਾਨਾਂ ਤੋਂ ਪ੍ਰਭਾਵਿਤ ਹੋਏ ਅਤੇ ਨਸ਼ਿਆਂ ਨੂੰ ਛੱਡ ਕੇ ਸਿੱਖੀ ਧਾਰਨ ਕੀਤੀ। ਇਸ ਸਮੇਂ ਦੀਆਂ ਬੜੀਆਂ ਵਚਿੱਤਰ ਕਹਾਣੀਆਂ ਹਨ ਜੋ ਆਪ ਜੀ ਕਦੀ ਪ੍ਰਸੰਗ ਵਜੋਂ ਸੁਣਾਉਂਦੇ ਰਹਿੰਦੇ ਹਨ।

1941 ਵਿਚ ਆਪ ਜੀ ਨੇ ਆਰਮੀ ਹੈਡ ਕੁਆਟਰਜ਼ ਪਟਿਆਲਾ ਵਿਖੇ ਨੌਕਰੀ ਸ਼ੁਰੂ ਕਰ ਲਈ ਅਤੇ ਸੰਤ ਸਿਪਾਹੀ ਦੇ ਰੂਪ ਵਿਚ ਕਿਰਿਆਸ਼ੀਲ ਹੋਣ ਲਗੇ। ਅੰਮ੍ਰਿਤ ਵੇਲੇ ਤਿੰਨ ਪਹਿਰ ਰਾਤ ਰਹਿੰਦੀ ਉਠ ਕੇ ਇਸ਼ਨਾਨ ਕਰਨਾ ਅਤੇ ਘੰਟਿਆਂ ਬੱਧੀ ਭਜਨ ਬੰਦਗੀ ਸਿਮਰਨ ਅਤੇ ਪਾਠ ਵਿਚ ਜੁੜ ਜਾਣਾ। ਇਸ ਸਮੇਂ ਦੀਆਂ ਸਤਿਸੰਗ ਦੀਆਂ ਅਨੇਕ ਕਥਾਵਾਂ ਪ੍ਰਸਿਧ ਹਨ। ਉਪਰੰਤ ਆਪ ਜੀ ਨੇ ਪੰਜਾਬ ਸਿਵਲ ਸੈਕਟਰੀਏਟ ਵਿਚ 1966 ਤੱਕ ਸਰਵਿਸ ਕੀਤੀ ਜਿਸ ਸਮੇਂ ਵਿਚ ਆਪ ਜੀ ਆਪਣੇ ਸੰਗੀ ਸਾਥੀਆਂ ਨੂੰ ਛੁੱਟੀ ਦੇ ਸਮੇਂ ਵਿਚ ਰੂਹਾਨੀਅਤ ਤੇ ਪ੍ਰਵਚਨ ਕਰਦੇ ਅਤੇ ਉਨ੍ਹਾਂ ਦੇ ਬੇਅੰਤ ਸ਼ੰਕਿਆਂ ਦੀ ਤਸੱਲੀਬਖਸ਼ ਨਵਿਰਤੀ ਕਰਦੇ। ਆਪ ਜੀ ਕਹਿੰਦੇ, ਸਾਰਾ ਸੰਸਾਰ ਹੀ ਮੇਰਾ ਘਰ ਹੈ ਅਤੇ ਇਸ ਬਿਰਤੀ ਨਾਲ ਪੰਜਾਬ ਦੀ ਸਮੱਸਿਆਵਾਂ ਹਲ ਕਰਨ ਵਿਚ ਜੁੱਟੇ ਰਹਿੰਦੇ। ਜਦੋਂ ਪੰਜਾਬ ਵਿਚ ਹੜ੍ਹ ਆਉਣ ਦਾ ਖਤਰਾ ਬਣਿਆ ਤਾਂ ਆਪ ਜੀ ਨੇ ਪੰਜਾਬ ਦੇ ਹਰ ਸ਼ਹਿਰ ਅਤੇ ਹਰ ਤਹਿਸੀਲ ਤੇ ਪਿੰਡ ਨੂੰ ਨਕਸ਼ਿਆਂ ਤੇ ਲਿਆ ਕੇ ਆਪਣੇ ਅਨੁਭਵ ਤੋਂ ਐਸੀਆਂ ਯੋਜਨਾਵਾਂ ਬਣਾਈਆਂ ਜਿਸ ਨਾਲ ਪੰਜਾਬ ਹੜ੍ਹਾਂ ਨਾਲ ਬਰਬਾਦ ਹੋਣੋ ਬਚ ਗਿਆ। ਇਸ ਕੰਮ ਦੀ ਕਮਿਸ਼ਨਰ ਫਲੈਚਰ ਨੇ ਬਹੁਤ ਪ੍ਰਸੰਸਾ ਕੀਤੀ। ਇਨ੍ਹਾਂ ਦਿਨਾਂ ਵਿਚ ਹੀ ਆਪ ਜੀ ਨੇ ਵੱਡੇ ਮਹਾਂਪੁਰਸ਼ਾਂ ਦੇ ਦੀਵਾਨ ਚੰਡੀਗੜ੍ਹ ਵਿਚ ਕਰਵਾਏ।



Sri Satguru Jagjit Singh Ji eLibrary NamdhariElibrary@gmail.com

ਪੰਜਾਬ ਦੇ ਸਮਰਾਲੇ ਵਾਲੇ ਮੰਤਰੀ ਦੀ ਕੋਠੀ ਵਿਚ ਸੰਗਤ ਸਵੇਰੇ ਸ਼ਾਮ ਜੁੜਦੀ ਅਤੇ ਆਪਣੇ ਸ਼ੰਕੇ ਨਵਿਰਤ ਕਰਦੀ। ਇਨ੍ਹਾਂ ਨੂੰ ਆਪ ਜੀ ਨੋਟ ਕਰਦੇ ਰਹੇ ਤੇ ਹੁਣ 'ਬਾਤ ਅਗੰਮ ਕੀ' ਸਿਰਲੇਖ ਹੇਠ ਵਿਚ ਛਾਪਿਆ ਗਿਆ ਹੈ ਜੋ 7 ਭਾਗਾਂ ਵਿਚ ਉਪਲਬਧ ਹੈ। ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਸੈਕਟਰ 19 ਚੰਡੀਗੜ੍ਹ ਅਤੇ ਗੁਰੂ ਗੋਬਿੰਦ ਸਿੰਘ ਕਾਲਜ ਚੰਡੀਗੜ੍ਹ, ਦੇ ਨਿਰਮਾਣ ਵਿਚ ਵੀ ਆਪ ਜੀ ਦੀ ਮਹਾਨ ਸੇਵਾ ਹੈ।

***ਸੇਵਕ ਕਉ ਸੇਵਾ ਬਨਿ ਆਈ॥***
***ਹੁਕਮੁ ਬੂਝਿ ਪਰਮ ਪਦੁ ਪਾਈ॥ ਪੰਨਾ - 292***

1966 ਵਿਚ ਰਾੜਾ ਸਾਹਿਬ ਦੇ ਮਹਾਂਪੁਰਸ਼ਾਂ ਦੇ ਬਚਨਾਂ ਦੀ ਪਾਲਨਾ ਕਰਦਿਆਂ ਅਤੇ ਬਨਦੀ ਪੈਨਸ਼ਨ ਦੀ ਪ੍ਰਵਾਹ ਨਾ ਕਰਦਿਆਂ ਆਪ ਜੀ ਨੇ ਸਿਵਲ ਸਕੱਤਰੇਤ ਦੀ ਨੌਕਰੀ ਛੱਡ ਦਿਤੀ ਅਤੇ ਯੂ.ਪੀ. ਵਿਚ ਤਰਾਈ ਦੇ ਇਲਾਕੇ ਵਿਚ ਆਪਣੀਆਂ ਜ਼ਮੀਨਾਂ ਤੇ ਚਲੇ ਗਏ। ਆਪ ਜੀ ਨੇ ਜਿਸ ਕਾਰਜ ਨੂੰ ਵੀ ਅਰੰਭਿਆ, ਉਸ ਨੂੰ ਸਿਰੇ ਤਕ ਲਿਜਾ ਕੇ ਪੂਰਨਤਾ ਹਾਸਲ ਕੀਤੀ। ਖੇਤੀ ਬਾੜੀ ਵਿਚ ਵੀ ਆਪ ਜੀ ਨੇ Intensive Farming ਕਰਕੇ ਉਪਜਾਊ ਜੰਗਲੀ ਧਰਤੀ ਨੂੰ ਲਹਿ ਲਹਾਉਂਦੇ ਖੇਤਾਂ ਵਿਚ ਬਦਲ ਦਿਤਾ। ਆਪ ਜੀ ਦਾ ਫਾਰਮ ਹਾਊਸ ਵੇਖਣ ਲਈ ਦੂਰ ਦੂਰ ਤੋਂ ਲੋਕ ਆਉਂਦੇ ਸਨ। ਆਪ ਜੀ ਦੇ ਖੇਤਾਂ ਦੀ ਫੀ ਹੈਕਟਰ ਉਪਜ ਪੂਰੀ ਹੁੰਦੀ ਸੀ। ਏਥੇ ਆਪ ਜੀ ਨੇ ਵੇਖਿਆ ਕਿ ਸਿੱਖ ਕਿਸਾਨ ਆਪਣਾ ਵਿਰਸਾ ਭੁੱਲ ਕੇ ਗੁਰਸਿਖੀ ਭੁੱਲ ਕੇ ਵਿਕਾਰਾਂ ਅਤੇ ਮੰਦੇ ਕੰਮਾਂ ਵਿਚ ਪਏ ਹੋਏ ਸਨ। ਸ਼ਰਾਬਾਂ ਪੀਣੀਆਂ, ਨਸ਼ੇ ਕਰਨੇ, ਪਸ਼ੂ-ਡੰਗਰ ਚੋਰੀ ਕਰਨੇ, ਪੈਸੇ ਲੈ ਕੇ ਬੰਦੇ ਕਤਲ ਕਰਨੇ ਇਨ੍ਹਾਂ ਦਾ ਨਿਤ ਦਾ ਧੰਦਾ ਬਣ ਚੁਕਾ ਸੀ। ਇਨ੍ਹਾਂ ਅਪਰਾਧੀ ਬਣੇ ਲੋਕਾਂ ਵਿਚ ਆਪ ਜੀ ਨੇ ਪ੍ਰਚਾਰ ਦਾ ਕੰਮ ਸ਼ੁਰੂ ਕੀਤਾ। ਆਪਣੇ ਸਾਜ ਲੈ ਕੇ ਥਾਂ ਥਾਂ ਦੀਵਾਨ ਲਗਾਏ, ਲੋਕਾਂ ਨੂੰ ਗੁਰੂ ਮਹਾਰਾਜ ਜੀ ਦੇ ਉਪਦੇਸ਼ਾਂ ਤੋਂ ਜਾਣੂ ਕਰਵਾਇਆ, ਉਨ੍ਹਾਂ ਨਾਲ ਪਿਆਰ ਤੇ ਹਮਦਰਦੀ ਦੀ ਸਾਂਝ ਪਾਈ, ਗੁਰਬਾਣੀ ਸੁਣਨ ਪੜ੍ਹਨ ਦੀ ਜਗਿਆਸਾ ਪੈਦਾ ਕੀਤੀ ਅਤੇ ਹੌਲੀ ਹੌਲੀ ਉਨ੍ਹਾਂ ਨੂੰ ਚੰਗੇ ਮਨੁੱਖ ਬਣਨ ਲਈ ਪ੍ਰੇਰਤ ਕੀਤਾ। ਐਸੇ ਕਿਸਾਨ ਜਿਨ੍ਹਾਂ ਦੇ 10 ਨੰਬਰੀਆਂ ਵਿਚ ਨਾਮ ਲਿਖੇ ਹੋਏ ਸੀ, ਜਿਨ੍ਹਾਂ ਨੂੰ ਹਰ ਅਪਰਾਧ ਹੋਣ ਤੇ ਪੁਲੀਸ ਘੜੀਸੀ ਫਿਰਦੀ ਸੀ ਉਨ੍ਹਾਂ ਨੇ ਅਪਰਾਧਾਂ ਅਤੇ ਨਸ਼ਿਆਂ ਤੋਂ ਤੋਬਾ ਕੀਤੀ ਅਤੇ ਅੰਮ੍ਰਿਤ ਛਕ ਕੇ ਵਧੀਆ ਇਨਸਾਨ ਬਣੇ।

ਐਸੇ ਹਜ਼ਾਰਾਂ ਗੁਰਸਿਖ ਪਰਿਵਾਰਾਂ ਸਮੇਤ ਸਾਲਾਨਾ ਸਮਾਗਮਾਂ ਸਮੇਂ ਰਤਵਾੜਾ ਸਾਹਿਬ ਆਉਂਦੇ ਹਨ ਅਤੇ ਰੱਜ ਕੇ ਸੇਵਾ ਵਿਚ ਭਾਗ ਲੈਂਦੇ ਹਨ। ਤਰਾਈ ਦੇ ਪੋਲੀਸ ਅਫਸਰ ਅਤੇ ਸਰਕਾਰੀ ਕਰਮਚਾਰੀ ਵੀ ਇਸ ਤਬਦੀਲੀ ਤੇ ਹੈਰਾਨ ਸਨ।

ਗੁਰੂ ਨਾਨਕ ਦੇਵ ਜੀ ਦੀ ਇਕ ਸਾਖੀ ਆਉਂਦੀ ਹੈ, ਵਸਦੇ ਰਹੋ, ਉਜੜ ਜਾਵੋ। ਮਾੜੇ ਲੋਕਾਂ ਨੂੰ ਗੁਰੂ ਜੀ ਨੇ ਕਿਹਾ, ਵਸਦੇ ਰਹੋ, ਤਾਂ ਕਿ ਕਿਤੇ ਹੋਰ ਜਾ ਕੇ ਦੂਜਿਆਂ ਨੂੰ ਮਾੜੇ ਬਣਨ ਦੀ ਲਾਗ ਨਾ ਲਾਇਓ। ਚੰਗੇ ਪਰਉਪਕਾਰੀ ਜੀਵਾਂ ਨੂੰ ਕਿਹਾ, ਉਜੜ ਜਾਵੋ, ਤਾਂਕਿ ਲੋਕਾਂ ਦੀ ਸੇਵਾ ਕਰ ਸਕੋ, ਭਲਾਈ ਦੇ ਕੰਮ ਥਾਂ ਥਾਂ ਜਾ ਕੇ ਕਰੋ। ਐਸਾ ਹੀ ਸਾਡੇ ਮਹਾਂਪੁਰਸ਼ਾਂ ਨਾਲ ਵਾਪਰਿਆ। ਯੂ.ਪੀ. ਵਿਚ ਆਪ ਜੀ ਪਾਸ ਵੱਡੇ ਮਹਾਂਪੁਰਸ਼ ਰਾੜਾ ਸਾਹਿਬ ਵਾਲੇ ਅਕਸਰ ਜਾਂਦੇ ਰਹਿੰਦੇ ਸਨ ਅਤੇ ਦੀਵਾਨ ਲਗਦੇ ਰਹਿੰਦੇ ਸਨ। ਅਚਾਨਕ ਆਪ ਜੀ ਵਲੋਂ ਗੁਪਤ ਆਦੇਸ਼ ਹੋ ਗਿਆ ਕਿ ਫਾਰਮ ਵੇਚ ਦਿਓ ਅਤੇ ਚੰਡੀਗੜ੍ਹ ਦੇ ਆਸ ਪਾਸ ਦੇ ਇਲਾਕੇ ਵਿਚ ਜਾ ਕੇ ਪ੍ਰਚਾਰ ਕਰੋ, ਉਥੇ ਤੁਹਾਡੀ ਬਹੁਤ ਲੋੜ ਹੈ। ਆਪ ਜੀ ਦੇ ਸੰਪਰਕ ਵਿਚ ਆਏ ਯੂ.ਪੀ. ਦੇ ਕਿਸਾਨਾਂ ਲਈ ਇਹ ਵਿਛੋੜਾ ਸਹਿਣਾ ਬੜਾ ਕਠਨ ਸੀ। ਵਿਸ਼ੇਸ਼ ਕਰਕੇ ਤਰਾਈ ਦੇ ਕਿਸਾਨਾਂ ਲਈ ਇਹ ਬਹੁਤ ਵੱਡਾ ਸਦਮਾ ਸੀ। ਆਪ ਜੀ ਦੇ ਆਉਣ ਤੇ ਲੋਕੀ ਰੋਏ ਅਤੇ ਕੁਰਲਾਏ ਪਰ ਆਪ ਜੀ ਸ਼ਾਂਤ ਬਿਰਤੀ ਵਿਚ ਰਹੇ ਕਿਉਂਕਿ ਆਪ ਜੀ ਨੂੰ ਵਿਸ਼ਵਾਸ ਸੀ ਕਿ ਸਭ ਕੁਝ ਹੁਕਮ ਵਿਚ ਹੋ ਰਿਹਾ ਹੈ। ਜਦੋਂ ਆਪ ਜੀ ਨੇ ਫਾਰਮ ਵੇਚ ਕੇ ਵਿਦਾਇਗੀ ਲਈ ਤਾਂ ਪ੍ਰੇਮੀਆਂ ਦੀ ਬਿਰਹਾ ਪੀੜ ਤੇ ਵਿਰਲਾਪ ਝਲਿਆ ਨਹੀਂ ਸੀ ਜਾਂਦਾ ਅਤੇ ਲੋਕੀਂ ਆਪ ਜੀ ਦੀ ਕਾਰ ਦੇ ਅੱਗੇ ਆ ਕੇ ਲੇਟ ਗਏ, ਇਹ ਦੱਸਣ ਲਈ ਕਿ ਇਸ ਵਿਛੋੜੇ ਨਾਲੋਂ ਤਾਂ ਮਰਨਾ ਬਿਹਤਰ ਹੈ। ਉਨ੍ਹਾਂ ਦੇ ਅੰਦਰ ਇਹ ਭਾਵਨਾ ਕੰਮ ਕਰ ਰਹੀ ਸੀ -

***ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥***
***ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ॥***
***ਪੰਨਾ - 83***

ਐਸੀ ਦਸ਼ਾ ਵਿਚ 30 ਅਕਤੂਬਰ ਸੰਨ 1978 ਵਿਚ ਆਪ ਜੀ ਤਰਾਈ ਛੱਡ ਕੇ ਚੰਡੀਗੜ੍ਹ ਆ ਗਏ ਅਤੇ ਆਪਣੇ ਰਹਿਬਰ ਦੇ ਹੁਕਮ ਅਨੁਸਾਰ ਪ੍ਰਚਾਰ ਦਾ ਕੰਮ ਆਰੰਭ ਕਰ ਦਿੱਤਾ। ਸ਼ੁਰੂ ਸ਼ੁਰੂ ਵਿਚ ਆਪ ਜੀ ਨੇ ਸੈਕਟਰ 34 ਵਿਚ ਕਿਰਾਏ ਦੇ ਘਰ ਵਿਚ ਨਿਵਾਸ ਕੀਤਾ ਅਤੇ ਪ੍ਰਚਾਰ ਲਈ ਇਕ ਮਿਸ਼ਨ ਦੀ ਸਥਾਪਨਾ ਕੀਤੀ ਜਿਸ ਦਾ ਨਾਮ ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਰਖਿਆ। ਆਪ ਜੀ ਨੇ ਪ੍ਰਚਾਰ ਲਈ ਚੰਡੀਗੜ੍ਹ ਦੇ ਆਸ ਪਾਸ ਪਿੰਡਾਂ ਅਤੇ ਰੋਪੜ ਦੇ ਪਿੰਡਾਂ ਨੂੰ ਚੁਣਿਆ। ਇਹ ਪਿੰਡ ਆਪ ਜੀ ਲਈ ਨਵੇਂ ਨਹੀਂ ਸਨ, ਕਿਉਂਕਿ ਪੰਜਾਬ ਸਕਤ੍ਰੇਤ ਵਿਚ ਕੰਮ ਕਰਦਿਆਂ ਆਪ ਜੀ ਕਈ ਵਾਰੀ ਇਨ੍ਹਾਂ ਪਿੰਡਾਂ ਵਿਚ ਪ੍ਰਚਾਰ ਕਰਕੇ ਆਏ ਹੋਏ ਸੀ ਅਤੇ ਲੋਕ ਬਿਰਤੀਆਂ ਨੂੰ, ਉਨ੍ਹਾਂ ਦੀ ਰਹਿਣੀ ਬਹਿਣੀ ਚੱਜ ਆਚਾਰ ਤੋਂ ਜਾਣੂ ਸਨ। ਆਪ ਜੀ ਨੇ ਯੋਜਨਾ ਬੱਧ ਤਰੀਕੇ ਨਾਲ ਇਕ ਇਕ ਪਿੰਡ ਜਾਣਾ ਸ਼ੁਰੂ ਕੀਤਾ ਅਤੇ ਲੋਕਾਂ ਨੂੰ ਗੁਰੂ ਮਹਾਰਾਜ ਜੀ ਦੇ ਉਚੇ ਸੁੱਚੇ ਜੀਵਨ ਉਪਦੇਸ਼ਾਂ ਤੋਂ ਜਾਣੂ ਕਰਵਾਇਆ। ਹੌਲੀ-ਹੌਲੀ ਲੋਕ ਮਨਾਂ ਵਿਚ ਆਪ ਜੀ ਲਈ ਪਿਆਰ ਤੇ ਸਤਿਕਾਰ ਜਾਗਿਆ ਅਤੇ ਆਪ ਜੀ ਇਸ ਇਲਾਕੇ ਦੀ ਹਰਮਨ ਪਿਆਰੀ ਸ਼ਖਸ਼ੀਅਤ ਵਜੋਂ ਪਰਵਾਨ ਹੋਏ। ਹੌਲੀ ਹੌਲੀ ਹੋਰ ਲੋਕ ਵੀ ਆਪ ਦੇ ਮਿਸ਼ਨ ਨਾਲ ਜੁੜਦੇ ਗਏ ਤੇ ਮਿਸ਼ਨ ਦਾ ਕੰਮ ਤੇਜ਼ ਹੁੰਦਾ ਗਿਆ। ਇਹ ਦੀਵਾਨ ਵਧੇਰੇ ਕਰਕੇ ਰਾਤ 8 ਵਜੇ ਅਰੰਭ ਹੁੰਦੇ ਤੇ ਰਾਤ 11, 12 ਵਜੇ ਤੱਕ ਚਲਦੇ ਰਹਿੰਦੇ। ਇਸ ਪ੍ਰਚਾਰ ਦੌਰਾਨ ਆਪ ਜੀ ਨੂੰ ਅਨੇਕ ਮੁਸ਼ਕਲਾਂ ਵੀ ਆਉਂਦੀਆਂ, ਰਸਤੇ ਪੱਕੇ ਨਹੀਂ ਸਨ, ਉਚੇ ਨੀਵੇਂ ਰਸਤਿਆਂ ਤੇ ਲੰਘ ਕੇ ਜਾਣਾ ਪੈਂਦਾ ਸੀ, ਕਦੀ ਗਰਮੀ, ਕਦੀ ਸਰਦੀ, ਕਦੀ ਮੀਂਹ ਅਨ੍ਹੇਰੀ ਵੀ ਆ ਜਾਂਦੇ ਪਰ ਆਪ ਦ੍ਰਿੜ੍ਹ ਇਰਾਦੇ ਤੇ ਕਾਇਮ ਰਹਿ ਕੇ ਮਿਥੇ ਦੀਵਾਨਾਂ ਵਿਚ ਕਦੀ ਨਾਗਾ ਨਾ ਪਾਉਂਦੇ।



Sri Satguru Jagjit Singh Ji eLibrary NamdhariElibrary@gmail.com

ਆਪ ਜੀ ਮਿਸ਼ਨ ਦਾ ਵਖਰਾ ਡੇਰਾ ਬਣਾਉਣ ਦੇ ਹੱਕ ਵਿਚ ਨਹੀਂ ਸਨ, ਕਿਉਂਕਿ ਆਪ ਤਾਂ ਕੇਵਲ ਪ੍ਰਚਾਰ ਕਰਨਾ ਚਾਹੁੰਦੇ ਸਨ ਅਤੇ ਡੇਰਿਆਂ ਵਿਚ ਗੁਰਦਵਾਰਿਆਂ ਵਿਚ ਹੁੰਦੇ ਝਗੜਿਆਂ ਤੋਂ ਨਿਰਲੇਪ ਰਹਿਣਾ ਚਾਹੁੰਦੇ ਸਨ ਪਰ ਪਰਮਾਤਮਾ ਨੂੰ ਜਿਵੇਂ ਮਨਜ਼ੂਰ ਸੀ, ਅਨੁਭਵੀ ਪੁਰਸ਼ਾਂ ਨੇ ਰਤਵਾੜਾ ਸਾਹਿਬ ਵਾਲੇ ਅਸਥਾਨ ਨੂੰ ਪ੍ਰਗਟ ਕੀਤਾ ਤੇ ਏਥੇ ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਦਾ ਹੈਡ ਕੁਆਟਰ ਸਥਾਪਤ ਹੋ ਗਿਆ। ਇਸ ਉਜਾੜ ਅਸਥਾਨ ਨੇ ਹਰਿਆਵਲਾ ਹੋਣਾ ਸੀ, ਏਥੇ ਭਜਨ ਬੰਦਗੀ ਦੇ ਪਰਵਾਹ ਚਲਣੇ ਸੀ, ਇਸ ਲਈ ਇਹ ਥੇਹ ਪ੍ਰਗਟ ਹੋਈ। ਇਸਨੂੰ ਪ੍ਰਗਟ ਕਰਨ ਵਾਲੇ ਮਹਾਂਪੁਰਸ਼ ਸਨ, ਬਾਬਾ ਅਜੀਤ ਸਿੰਘ ਜੀ ਨਥਲਪੁਰ ਵਾਲੇ ਅਤੇ ਬਾਬਾ ਕਰਤਾਰ ਸਿੰਘ ਜੀ ਭੈਰੋ ਮਾਜਰੇ ਵਾਲੇ। ਬਾਬਾ ਅਜੀਤ ਸਿੰਘ ਜੀ ਨੇ ਇਸ ਨੂੰ ਘੁੱਗ ਵਸਦੇ ਇਲਾਕੇ ਵਜੋਂ ਵੇਖਿਆ, ਭਵਿੱਖ ਬਾਣੀ ਕਾਤੀ ਅਤੇ ਦੱਸਿਆ ਕਿ ਇਹ ਸ਼ਹੀਦਾਂ ਦੀ ਪਵਿੱਤਰ ਧਰਤੀ ਹੈ, ਗੁਰੂ ਗੋਬਿੰਦ ਸਿੰਘ ਜੀ ਦੀਆਂ ਫੌਜਾਂ ਏਥੋਂ ਗੁਜ਼ਰੀਆਂ ਹਨ, ਬੰਦਾ ਸਿੰਘ ਬਹਾਦਰ ਦੇ ਕਿੰਨੇ ਸਿੰਘ ਏਥੇ ਸ਼ਹੀਦੀਆਂ ਨੂੰ ਪ੍ਰਾਪਤ ਹੋਏ। ਸਮਾਂ ਆ ਗਿਆ ਹੈ। ਇਹ ਧਰਤੀ ਆਬਾਦ ਹੋਣੀ ਹੈ, ਏਥੋਂ ਗੁਰੂ ਦਾ ਸੁਨੇਹਾ ਦੇਸ ਪ੍ਰਦੇਸ ਵਿਚ ਜਾਏ, ਸਕੂਲ ਕਾਲਜ ਖੁਲ੍ਹਣਗੇ, ਬੜਾ ਵੱਡਾ ਸਥਾਨ ਬਣੇਗਾ। ਐਸੇ ਪ੍ਰਵਚਨਾਂ ਕਾਰਨ ਹੀ ਏਥੇ ਗੁਰਦਵਾਰਾ ਈਸ਼ਰ ਪ੍ਰਕਾਸ਼ ਰਤਵਾੜਾ ਸਾਹਿਬ ਸਥਾਪਤ ਹੋਇਆ ਤੇ ਏਥੋਂ ਪ੍ਰਚਾਰ ਦੇ ਕੰਮ ਹੋਰ ਤੇਜ਼ੀ ਨਾਲ ਆਰੰਭੇ ਗਏ।

ਸਭ ਤੋਂ ਪਹਿਲਾਂ ਪ੍ਰਚਾਰ ਹਿਤ ਵੀ.ਡੀ.ਓ ਫਿਲਮਾਂ ਅਤੇ ਕੈਸਟਾਂ ਤਿਆਰ ਕੀਤੀਆਂ ਗਈਆਂ। ਇਸ ਕਾਰਜ ਲਈ ਵੀ ਕਿਸੇ ਸਮੇਂ ਰਾੜਾ ਸਾਹਿਬ ਦੇ ਮਹਾਂਪੁਰਸ਼ਾਂ ਨੇ ਆਦੇਸ਼ ਦਿਤੇ ਸੀ ਅਤੇ ਇਕ ਲੱਖ ਰੁਪਿਆ ਦੇਣ ਦੀ ਪੇਸ਼ਕਸ਼ ਵੀ ਕੀਤੀ ਸੀ ਪਰ ਆਪ ਜੀ ਨੇ ਇਹ ਰਕਮ ਨਾ ਲਈ ਸਗੋਂ ਅਸੀਸ ਹੀ ਮੰਗੀ। ਇਨ੍ਹਾਂ ਫਿਲਮਾਂ ਵਿਚ ਰੰਗੀਨੀ ਲਿਆਉਣ ਲਈ ਪ੍ਰਸੰਗ ਅਨੁਸਾਰ ਫੋਟੋਆਂ ਭਰੀਆਂ ਗਈਆਂ, ਗੁਰਬਾਣੀ ਦੇ ਅੰਗ੍ਰੇਜ਼ੀ ਹਿੰਦੀ ਵਿਚ ਅਨੁਵਾਦ ਦਿਤੇ ਗਏ ਅਤੇ ਰੋਮਨ ਅੱਖਰਾਂ ਵਿਚ ਵੀ ਗੁਰਬਾਣੀ ਲਿਖੀ ਗਈ ਤਾਂਕਿ ਦੇਸ਼ ਪ੍ਰਦੇਸ਼ ਵਿਚ ਸਾਰੇ ਇਨ੍ਹਾਂ ਪ੍ਰਵਚਨਾਂ ਨੂੰ ਸਮਝ ਤੇ ਮਾਣ ਸਕਣ। ਅਪ੍ਰੈਲ 1995 ਵਿਚ ਮੈਗਜ਼ੀਨ 'ਆਤਮ ਮਾਰਗ' ਦਾ ਨਿਰਮਾਣ ਹੋਇਆ ਜਿਸ ਰਾਹੀਂ ਗੁਰਬਾਣੀ ਦੇ ਰੂਹਾਨੀ ਉਪਦੇਸ਼ਾਂ ਨੂੰ ਘਰ ਘਰ ਪਹੁੰਚਾਉਣ ਦੀ ਕੋਸ਼ਿਸ਼ ਕੀਤੀ ਗਈ। ਛੇਤੀ ਹੀ ਇਸ ਦਾ ਹਿੰਦੀ ਰੂਪਾਂਤਰ ਵੀ ਚਾਲੂ ਕਰ ਦਿਤਾ ਗਿਆ ਅਤੇ ਵਿਦੇਸ਼ ਬੈਠੀ ਸੰਗਤ ਦੀ ਸਹੂਲਤ ਲਈ 20 ਪੰਨੇ ਅੰਗ੍ਰੇਜ਼ੀ ਦੇ ਵੀ ਵਧਾ ਦਿਤੇ ਗਏ। ਅੱਜ ਇਹ ਮੈਗਜ਼ੀਨ ਦੇਸ਼ ਵਿਦੇਸ਼ ਵਿਚ 30,000 ਘਰਾਂ ਵਿਚ ਜਾਂਦਾ ਹੈ। ਰੂਹਾਨੀਅਤ ਦੇ ਵਿਸ਼ੇ ਤੇ ਪੁਸਤਕਾਂ ਦੀ ਦੁਰਲੱਭਤਾ ਨੂੰ ਮੁਖ ਰਖਦਿਆਂ ਪੁਸਤਕਾਂ ਛਾਪਣ ਦਾ ਕਾਰਜ ਵੀ ਆਰੰਭਿਆ ਗਿਆ ਤੇ ਇਸ ਵੇਲੇ ਸੰਤ ਮਹਾਰਾਜ ਜੀ ਦੀਆਂ 27 ਪੁਸਤਕਾਂ ਪੰਜਾਬੀ ਵਿਚ 17 ਹਿੰਦੀ ਅਨੁਵਾਦ ਅਤੇ 12 ਅੰਗ੍ਰੇਜ਼ੀ ਅਨੁਵਾਦ ਛੱਪ ਚੁਕੇ ਹਨ ਜਿਨ੍ਹਾਂ ਨੂੰ ਬਹੁਤ ਸਲਾਹਿਆ ਗਿਆ ਹੈ। ਇਨ੍ਹਾਂ ਵਿਚੋਂ ਪਹਿਲੀ ਪੁਸਤਕ 'ਸੁਰਤਿ ਸਬਦਿ ਮਾਰਗ' ਦੇ ਕਈ ਸੰਸਕਰਣ ਛਪ ਚੁੱਕੇ ਹਨ। ਇਹ ਪੁਸਤਕਾਂ ਹੋਰ ਬੋਲੀਆਂ ਵਿਚ ਛਾਪਣ ਦਾ ਉਪਰਾਲਾ ਵੀ ਕੀਤਾ ਜਾਵੇਗਾ।

ਇਸ ਦੇ ਨਾਲ ਨਾਲ ਇਕ ਸਾਲਾਨਾ ਗੁਰਮਤਿ ਸਮਾਗਮ ਵੀ 1990 ਤੋਂ ਨਿਰੰਤਰ ਕਰਵਾਏ ਜਾ ਰਹੇ ਹਨ ਜਿਨ੍ਹਾਂ ਵਿਚ ਮਹਾਨ ਤਪਸਵੀ, ਸੰਤ, ਮਹਾਂਪੁਰਸ਼, ਭਗਤ, ਰੂਹਾਨੀ ਸ਼ਖਸ਼ੀਅਤਾਂ ਅਤੇ ਸਬੁੱਧੀ ਜੀਵੀ ਵਿਦਵਾਨ ਆਪਣੇ ਪ੍ਰਵਚਨ ਲੱਖਾਂ ਦੀ ਗਿਣਤੀ ਵਿਚ ਇਕੱਤਰ ਹੋਈ ਸੰਗਤ ਨੂੰ ਸਰਵਣ ਕਰਵਾਉਂਦੇ ਹਨ। ਸਮਾਗਮ ਦਾ ਅਨੂਠਾ ਅਦਭੂਤ ਨਜ਼ਾਰਾ ਵੇਖਣ ਵਾਲਾ ਹੁੰਦਾ ਹੈ।

ਵਿਦੇਸ਼ਾਂ ਤੋਂ ਅਤੇ ਭਾਰਤ ਦੇ ਹਰ ਇਲਾਕੇ ਤੋਂ ਆਈ ਲੱਖਾਂ ਦੀ ਗਿਣਤੀ ਵਿਚ ਸੰਗਤ ਬੜੇ ਪਿਆਰ ਤੇ ਸ਼ਰਧਾ ਨਾਲ ਪ੍ਰਵਚਨ ਸੁਣਦੀ ਹੈ ਅਤੇ ਗੁਰਮਤਿ ਦੇ ਸੁਚੱਜੇ ਜੀਵਨ ਆਦਰਸ਼ਾਂ ਨਾਲ ਸਰਸ਼ਾਰ ਹੋ ਕੇ ਮੁੜਦੀ ਹੈ। ਵੱਡੀ ਗਿਣਤੀ ਵਿਚ ਆਉਂਦੀ ਸੰਗਤ ਲਈ ਪੰਡਾਲ, ਰਿਹਾਇਸ਼, ਲੰਗਰ, ਆਵਾਜਾਈ ਦੇ ਸਾਧਨ, ਪਾਰਕਿੰਗ ਇਤਿਆਦਿ ਪੂਰੀ ਨਿਪੁੰਨਤਾ ਨਾਲ ਚਲਦਾ ਹੈ ਜਿਸ ਦਾ ਸਾਰਾ ਪ੍ਰਬੰਧ ਮਹਾਂਪੁਰਸ਼ਾਂ ਦੀ ਨਿੱਜੀ ਨਿਗਰਾਨੀ ਹੇਠ ਹੁੰਦਾ ਹੈ ਜੋ ਉਨ੍ਹਾਂ ਦੀ ਵਡਿਆਈ ਤੇ ਕਾਬਲੀਅਤ ਦਾ ਪ੍ਰਤੱਖ ਪ੍ਰਮਾਣ ਹੈ।

ਆਪ ਜੀ ਦਾ ਸਾਰਾ ਜੀਵਨ ਹੀ ਪਰਉਪਕਾਰੀ ਹੈ, ਦੂਜਿਆਂ ਦੇ ਦੁੱਖ ਵੰਡਣੇ, ਗਰੀਬਾਂ ਨਿਆਸਰਿਆਂ ਦੀ ਆਰਥਕ ਸਹਾਇਤਾ ਕਰਨੀ, ਮੁਸੀਬਤ ਸਮੇਂ ਹਰ ਤਰ੍ਹਾਂ ਦੀ ਮਦਦ ਕਰਨੀ, ਆਪ ਜੀ ਦੇ ਸੁਭਾਅ ਵਿਚ ਸ਼ਾਮਲ ਹੈ। ਜਦ 1993 ਵਿਚ ਹੜ੍ਹ ਆਏ, ਤਾਂ ਆਪ ਜੀ ਸੇਵਕਾਂ ਸਾਥੀਆਂ ਨੂੰ ਨਾਲ ਲੈ ਕੇ ਪਿੰਡ ਪਿੰਡ, ਘਰ-ਘਰ ਪੁੱਜੇ ਅਤੇ ਇਕ ਕ੍ਰੋੜ 20 ਲੱਖ ਦੀ ਸਮੱਗਰੀ, ਰਾਸ਼ਨ, ਵਸਤਰ, ਬਰਤਨ, ਬੱਚਿਆਂ ਦੀਆਂ ਕਾਪੀਆਂ, ਕਿਤਾਬਾਂ, ਬੈਗ ਸਭ ਕੁਝ ਹੱਥੀਂ ਦੇ ਕੇ ਆਏ। ਪਿਛੇ ਫਰਵਰੀ 2001 ਵਿਚ ਗੁਜਰਾਤ ਵਿਚ ਭੂਚਾਲ ਕਾਰਨ ਲੱਖਾਂ ਲੋਕ ਨਿਆਸਰੇ ਹੋ ਗਏ। ਆਪ ਜੀ ਦਾ ਕੋਮਲ ਹਿਰਦਾ ਪੀੜਤ ਹੋ ਉਠਿਆ ਅਤੇ ਆਪ ਜੀ ਨੇ 56 ਟਰੱਕਾਂ ਰਾਹੀਂ ਲਗਭੱਗ ਡੇਢ ਕ੍ਰੋੜ ਦੀ ਸਮੱਗਰੀ, ਰਾਸ਼ਨ, ਵਸਤਰ, ਟੈਂਟ ਆਦਿ ਸਹਾਇਤਾ ਲਈ ਭੇਜੇ। ਜੱਥੇ ਨੇ ਗੁਜਰਾਤ ਵਿਚ 28 ਦਿਨ ਕੈਂਪ ਲਾਈ ਰੱਖਿਆ ਅਤੇ 36 ਪਿੰਡਾਂ ਵਿਚ ਨਿੱਜੀ ਤੌਰ ਤੇ ਜਾ ਜਾ ਕੇ ਸਾਰੀਆਂ ਲੋੜੀਂਦੀਆਂ ਵਸਤਾਂ ਦਿਤੀਆਂ। ਜੋ ਨੇੜੇ ਦੇ ਪਿੰਡ ਚਾਹੜ੍ਹਮਾਜਰਾ ਦੇ ਮੁਸਲਮਾਨਾਂ ਨੇ ਆ ਫਰਿਆਦ ਕੀਤੀ ਤਾਂ ਉਨ੍ਹਾਂ ਦੀਆਂ ਧਾਰਮਿਕ ਭਾਵਨਾਨਾਂ ਦੀ ਕਦਰ ਕਰਦਿਆਂ ਆਪਣੇ ਪਾਸੋਂ ਖਰਚ ਕਰਕੇ ਉਨ੍ਹਾਂ ਲਈ 'ਮਸਜਿਦ' ਦਾ ਨਿਰਮਾਣ ਕੀਤਾ। ਇਨ੍ਹਾਂ ਸਭਨਾਂ ਕਾਰਜਾਂ ਦੀ ਅਖਬਾਰਾਂ ਨੇ ਰੱਜ ਕੇ ਪ੍ਰਸੰਸਾ ਕੀਤੀ ਹੈ ਅਤੇ ਲੇਖ ਲਿਖੇ ਹਨ ਪਰ ਆਪ ਜੀ ਨੇ ਨਿਰਮਾਣਤਾ ਵਿਚ ਰਹਿ ਕੇ ਇਹ ਕਾਰਜ ਸੁਭਾਵਿਕ ਹੀ ਕੀਤੇ ਹਨ।

ਅਗਸਤ 3, 1994 ਨੂੰ ਜਗਤ ਪ੍ਰਸਿੱਧ ਸਵਾਮੀ ਰਾਮ ਆਪ ਜੀ ਦੇ ਦਰਸ਼ਨਾਂ ਲਈ ਰਤਵਾੜਾ ਸਾਹਿਬ ਆਏ ਅਤੇ ਆਪ ਜੀ ਨਾਲ ਪ੍ਰਵਚਨ ਕਰਕੇ ਐਨੇ ਮੁਤਾਸਰ ਹੋਏ ਕਿ ਆਪ ਜੀ ਨੂੰ ਜੌਲੀ ਗਰਾਂਟ ਵਿਚ ਏਸ਼ੀਆ ਦੇ ਸਭ ਤੋਂ ਵੱਡੇ ਨਿਰਮਾਣਤ ਹਸਪਤਾਲ ਦਾ ਨੀਂਹ ਪੱਥਰ ਰੱਖਣ ਲਈ ਬੇਨਤੀ ਕੀਤੀ। ਇਹ ਦੋ ਮਹਾਨ ਰੂਹਾਂ ਦਾ ਮਿਲਾਪ ਸਵਾਮੀ ਜੀ ਦੀ ਅੰਤਮ ਯਾਤਰਾ (1996) ਤਕ ਪੂਰੀ ਤਰ੍ਹਾਂ ਨਿਭਿਆ ਤੇ ਹੁਣ



Sri Satguru Jagjit Singh Ji eLibrary NamdhariElibrary@gmail.com

ਵੀ ਉਨ੍ਹਾਂ ਦੇ ਅਨੁਆਈ ਆਪ ਜੀ ਤੋਂ ਅਗਵਾਈ ਲਈ ਹਾਜ਼ਰ ਹੁੰਦੇ ਰਹਿੰਦੇ ਹਨ। ਸਵਾਮੀ ਜੀ ਦੋ ਸਾਲ ਮਤਵਾਤਰ ਸਾਲਾਨਾ ਸਮਾਗਮਾਂ ਤੇ ਰਤਵਾੜਾ ਸਾਹਿਬ ਆਉਂਦੇ ਰਹੇ ਅਤੇ ਸੰਗਤਾਂ ਨੂੰ ਆਪਣੇ ਪ੍ਰਵਚਨਾਂ ਨਾਲ ਨਿਹਾਲ ਕਰਦੇ ਰਹੇ। ਇਨ੍ਹਾਂ ਦੇ ਨਾਲ ਹੀ ਡਾ. ਸਵਾਮੀ ਵੇਦ ਭਾਰਤੀ ਨੇ ਵੀ ਆਪ ਜੀ ਦੀ ਸੰਗਤ ਮਾਣੀ ਹੈ ਅਤੇ ਉਹ ਵੀ ਹਰ ਸਾਲ ਸਮਾਗਮ ਤੇ ਦਰਸ਼ਨ ਦਿੰਦੇ ਹਨ।

ਰਤਵਾੜਾ ਸਾਹਿਬ ਵਿਖੇ ਗੁਰਦੁਆਰਾ ਸਾਹਿਬ ਦੀ ਆਪਣੀ ਵਖਰੀ ਇਮਾਰਤ ਨਹੀਂ ਸੀ। ਦੋ ਸਾਲ ਪਹਿਲਾਂ ਹੀ ਆਪ ਜੀ ਨੇ ਇਕ ਸੁੰਦਰ ਇਮਾਰਤ ਬਣਾਉਣ ਦਾ ਸੁਪਨਾ ਲਿਆ, ਪੰਜ ਮਹਾਂਪੁਰਸ਼ਾਂ ਤੋਂ ਇਸ ਦਾ ਨੀਂਹ ਪੱਥਰ ਰਖਵਾਇਆ ਤੇ ਇਕ ਸਾਲ ਦੇ ਅੰਦਰ ਅੰਦਰ ਸੁੰਦਰ, ਸਫੈਦ ਸੰਗਮਰਮਰੀ ਗੁੰਬਦਾਂ ਤੇ ਮਮਟੀਆਂ ਵਾਲੀ ਸੋਹਣੀ ਇਮਾਰਤ ਦਾ ਨਿਰਮਾਣ ਹੋ ਗਿਆ ਜਿਵੇਂ ਰਾਤੋ ਰਾਤ ਕੋਈ ਸਫੈਦ ਕਮਲ ਫੁੱਲ ਖਿੜ ਕੇ ਰਤਵਾੜਾ ਸਾਹਿਬ ਦੀ ਪਵਿੱਤਰ ਧਰਤੀ ਦਾ ਸ਼ਿੰਗਾਰ ਬਣ ਗਿਆ ਹੋਵੇ। 10ਵੇਂ ਸਾਲਾਨਾ ਗੁਰਮਤਿ ਸਮਾਗਮ ਸਤੰਬਰ ਅਕਤੂਬਰ 2000 ਨੂੰ ਗੁਰੂ ਗ੍ਰੰਥ ਸਾਹਿਬ ਜੀ ਦਾ ਏਥੇ ਪਹਿਲਾ ਪ੍ਰਕਾਸ਼ ਹੋਇਆ ਅਤੇ ਗੁਰਦੁਆਰਾ ਈਸ਼ਰ ਪ੍ਰਕਾਸ਼ ਦੇ ਦਰਵਾਜ਼ੇ ਲੱਖਾਂ ਦੀ ਗਿਣਤੀ ਵਿਚ ਇਕੱਤਰ ਹੋਈ ਸੰਗਤਾਂ ਦੇ ਦਰਸ਼ਨਾਂ ਦੀਦਾਰਾਂ ਲਈ ਖੋਲ੍ਹ ਦਿਤੇ ਗਏ। ਆਲੇ ਦੁਆਲੇ ਫੁਲਾਂ ਦੀਆਂ ਬਗੀਚੀਆਂ ਤੇ ਫੁਹਾਰਿਆਂ ਨੇ ਇਸ ਦੀ ਸੁੰਦਰਤਾ ਵਿਚ ਵਾਧਾ ਕੀਤਾ ਹੈ ਅਤੇ ਇਹ ਇਕ ਵੇਖਣਯੋਗ ਸੁੰਦਰ ਗੁਰਦੁਆਰਾ ਸਾਹਿਬ ਦੇ ਰੂਪ ਵਿਚ ਪ੍ਰਗਟ ਹੋਇਆ ਹੈ। ਇਹ ਸੁੰਦਰ ਇਮਾਰਤ ਵੀ ਆਪ ਜੀ ਦੀ ਦੂਰ ਦ੍ਰਿਸ਼ਟਤਾ ਦਾ ਪ੍ਰਤੱਖ ਪ੍ਰਮਾਣ ਹੈ।

ਇਸ ਇਲਾਕੇ ਦੇ ਨਿਰਮਾਣ ਲਈ ਪਿਛਲੇ ਸਾਲ ਤੋਂ ਆਪ ਜੀ ਨੇ ਕਈ ਹੋਰ ਕਾਰਜ ਵੀ ਅਰੰਭੇ ਹਨ। ਵਿਦਿਆ ਦੇ ਖੇਤਰ ਵਿਚ ਇਹ ਇਲਾਕਾ ਬਹੁਤ ਪਛੜਿਆ ਹੋਇਆ ਹੈ। ਭਾਵੇਂ ਨਾਲ ਲਗਦੇ ਇਲਾਕੇ ਚੰਡੀਗੜ੍ਹ ਵਿਚ ਵਿਦਿਅਕ ਅਦਾਰਿਆਂ ਦੀ ਭਰਮਾਰ ਹੈ ਪਰ ਪਿੰਡਾਂ ਵਿਚ ਵਸਦੇ ਲੋਕ ਇਨ੍ਹਾਂ ਦਾ ਪੂਰਾ ਲਾਭ ਲੈਣ ਤੋਂ ਅਸਮਰੱਥ ਹਨ। ਦੂਜਾ ਆਪ ਜੀ ਮਹਿਸੂਸ ਕਰਦੇ ਹਨ ਕਿ ਅੱਜਕਲ੍ਹ ਦੀ ਵਿਦਿਆ 'ਪੜਿਆ ਮੂਰਖ ਆਖੀਐ ਜਿਸ ਲਬੁ ਲੋਭ ਅਹੰਕਾਰ।' ਅਨੁਸਾਰੀ ਹੈ। ਉਚੀ ਵਿਦਿਆ ਦੇ ਨਾਲ ਨਾਲ ਸੱਚੇ ਸੁੱਚੇ ਈਮਾਨਦਾਰ ਧਰਮੀ ਬੰਦੇ ਪੈਦਾ ਕਰਨ ਹਿਤ ਆਪ ਜੀ ਨੇ 'ਗੁਰੂ ਗੋਬਿੰਦ ਸਿੰਘ ਵਿਦਿਆ ਮੰਦਰ' ਅਪ੍ਰੈਲ 2001 ਤੋਂ ਪ੍ਰਾਰੰਭ ਕੀਤਾ ਜਿਸ ਵਿਚ ਪਹਿਲੀਆਂ ਪੰਜ ਸ਼੍ਰੇਣੀਆਂ ਵਿਚ ਪਹਿਲੇ ਸਾਲ ਹੀ 518 ਵਿਦਿਆਰਥੀ ਦਾਖਲ ਹੋਇਆ ਹੈ। ਸਕੂਲ ਦੀ ਚਾਰ ਮੰਜ਼ਲੀ ਨਵੀਂ ਬਿਲਡਿੰਗ ਬਣ ਰਹੀ ਹੈ। ਅਗਲੇ ਸਾਲ ਇਸ ਨਵੀਂ ਬਿਲਡਿੰਗ ਵਿਚ 10ਵੀਂ ਤਕ ਦੀਆਂ ਕਲਾਸਾਂ ਸ਼ੁਰੂ ਹੋ ਜਾਣਗੀਆਂ। ਆਪ ਜੀ ਨੇ ਵੱਖ-ਵੱਖ ਥਾਵਾਂ ਤੇ ਛੇ ਹੋਰ ਸਕੂਲਾਂ ਦਾ ਵੀ ਨਿਰਮਾਣ ਕੀਤਾ ਹੈ।

ਆਪ ਜੀ ਪਿਛਲੇ ਚਾਰ-ਪੰਜ ਸਾਲ ਤੋਂ ਵਿਦੇਸ਼ ਬੈਠੇ ਪ੍ਰੇਮੀਆਂ ਦੀ ਮੰਗ ਤੇ ਕੈਨੇਡਾ ਅਮਰੀਕਾ ਅਤੇ ਇੰਗਲੈਂਡ ਜਾਂਦੇ ਰਹੇ ਹਨ। ਇਨ੍ਹਾਂ ਥਾਵਾਂ ਤੇ ਹਜ਼ਾਰਾਂ ਦੀ ਗਿਣਤੀ ਵਿਚ ਬੜੇ ਧਿਆਨ ਨਾਲ ਸੰਗਤਾਂ ਆਪ ਜੀ ਦੇ ਪ੍ਰਵਚਨ ਸੁਣਦੀਆਂ ਹਨ। ਆਪ ਜੀ ਦੀ ਬੇਲਾਗ ਸੇਵਾ ਤੋਂ ਸਭ ਪ੍ਰਭਾਵਤ ਹੁੰਦੇ ਹਨ, ਕੀਰਤਨ ਸਮੇਂ ਵਾਜੇ ਤੇ ਭੇਟਾ ਨਹੀਂ ਰੱਖਣ ਦਿੰਦੇ, ਨਾ ਹੀ ਸਿਰੋਪਾ ਸਵੀਕਾਰ ਕਰਦੇ ਹਨ। ਤਿਆਗ ਦੀ ਇਸ ਬਿਰਤੀ ਨੇ ਲੋਕ ਮਨਾਂ ਅਤੇ ਗੁਰਦੁਆਰਾ ਕਮੇਟੀਆਂ ਨੂੰ ਬਹੁਤ ਪ੍ਰਭਾਵ ਕੀਤਾ ਹੈ। ਇਸੇ ਸਾਲ ਇੰਗਲੈਂਡ ਬਰਮਿੰਘਮ ਦੀ ਨਿਸ਼ਕਾਮ ਸੇਵਾ ਸੋਸਾਇਟੀ ਨੇ ਆਪ ਜੀ ਨੂੰ ਬਹੁਤ ਸਨਮਾਨਤ ਕੀਤਾ ਹੈ।

ਪਿਛਲੇ ਦੋ-ਤਿੰਨ ਸਾਲਾਂ ਤੋਂ ਅਮਰੀਕਾ ਫੇਰੀ ਸਮੇਂ ਆਪ ਜੀ ਨੇ ਵੇਖਿਆ ਕਿ ਪੰਜਾਬੀ ਨੌਜਵਾਨ ਵਿਦਿਆ ਦੀ ਘਾਟ ਕਾਰਨ ਬੜੀ ਤੰਗੀ ਦਾ ਜੀਵਨ ਗੁਜ਼ਾਰ ਰਹੇ ਹਨ। ਦੂਜੇ ਬੰਨੇ ਇਨਫਰਮੇਸ਼ਨ ਟੈਕਨਾਲੌਜੀ ਵਿਚ ਹਜ਼ਾਰਾਂ ਬੰਦਿਆਂ ਦੀ ਮੰਗ ਆ ਰਹੀ ਹੈ। ਆਪ ਜੀ ਨੇ ਨੌਜਵਾਨਾਂ ਨੂੰ ਆਧੁਨਿਕ ਵਿਦਿਆ ਰਾਹੀਂ ਰੋਜ਼ਗਾਰ ਲਈ ਤਿਆਰ ਕਰਨ ਹਿਤ ਇਨਫਰਮੇਸ਼ਨ ਟੈਕਨਾਲੌਜੀ ਦਾ ਕੇਂਦਰ ਰਤਵਾੜਾ ਸਾਹਿਬ ਵਿਖੇ ਇਸੇ ਸਾਲ 2001 ਵਿਚ ਖੋਲ੍ਹ ਦਿਤਾ ਹੈ ਜਿਸਨੂੰ ਪੰਜਾਬ ਟੈਕਨੀਕਲ ਯੂਨੀਵਰਸਿਟੀ ਜਾਲੰਧਰ ਨੇ ਮਾਨਤਾ ਵੀ ਦੇ ਦਿਤੀ ਹੈ। 80 ਵਿਦਿਆਰਥੀ ਇਸ ਸਮੇਂ ਬਿਸਨਿਸ ਮੈਨੇਜਮੈਂਟ ਅਤੇ ਇਨਫਰਮੇਸ਼ਨ ਟੈਕਨਾਲੌਜੀ ਦੇ ਡਿਪਲੋਮਾ ਲੈਵਲ ਦੇ ਕੋਰਸ ਕਰ ਰਹੇ ਹਨ ਹੋਰ ਯੂਨੀਵਰਸਿਟੀਆਂ ਨਾਲ ਸੰਪਰਕ ਕੀਤਾ ਜਾ ਰਿਹਾ ਹੈ ਅਤੇ ਜੁਲਾਈ 2002 ਵਿਚ ਇਨਫਰਮੇਸ਼ਨ ਟੈਕਨਾਲੌਜੀ ਦੇ ਡਿਗਰੀ ਲੈਵਲ ਦੀ ਪੜ੍ਹਾਈ ਸ਼ੁਰੂ ਹੋ ਜਾਏਗੀ ਜਿਸ ਨਾਲ ਬਹੁਤ ਵੱਡੀ ਘਾਟ ਪੂਰੀ ਹੋ ਜਾਵੇਗੀ। ਇਹ ਕਾਰਜ ਆਪ ਜੀ ਦੀ ਦੂਰਦ੍ਰਿਸ਼ਟਤਾ ਕਾਰਨ ਹੀ ਸੰਭਵ ਹੋ ਰਹੇ ਸੀ।

ਆਪ ਜੀ ਦੀ ਬਹੁ-ਪੱਖੀ ਸ਼ਖਸ਼ੀਅਤ ਦੇ ਸਾਰੇ ਗੁਣ ਦਸਣੇ ਮੁਸ਼ਕਲ ਹੀ ਨਹੀਂ, ਅਸੰਭਵ ਜਾਪਦੇ ਹਨ। 84 ਸਾਲ ਦੀ ਆਯੂ ਵਿਚ ਨੌਜਵਾਨਾਂ ਨਾਲੋਂ ਵੱਧ ਅਣਥੱਕ ਯੋਧੇ ਵਾਂਗ ਆਪ ਕਿਰਿਆਸ਼ੀਲ ਰਹਿੰਦੇ ਹਨ। ਭਾਵੇਂ ਸਰੀਰ ਬਹੁਤਾ ਸਾਥ ਨਹੀਂ ਦੇ ਰਿਹਾ, ਦੋ ਸਾਲ ਪਹਿਲਾਂ ਬਾਈ-ਪਾਸ ਸਰਜਰੀ ਵੀ ਹੋਈ ਪਰ ਅੰਦਰ ਇਕ ਖਿੱਚ ਹੈ, ਪਰਉਪਕਾਰ ਦਾ ਉਮਾਹ ਹੈ (ਗੁਰਮੁਖਿ ਪਰਉਪਕਾਰ ਉਮਾਹਾ) ਜੋ ਆਪ ਜੀ ਨੂੰ ਸਦਾ ਚੜ੍ਹਦੀ ਕਲਾ ਵਿਚ ਰਖਦਾ ਹੈ ਸ਼ਾਇਦ ਏਸੇ ਲਈ ਆਪ ਜੀ ਅਕਸਰ ਭਾਈ ਵੀਰ ਸਿੰਘ ਜੀ ਦੀ ਇਹ ਕਵਿਤਾ 'ਇਛਾਬਲ ਤੇ ਡੂੰਘੀਆਂ ਛਾਵਾਂ' ਪੜ੍ਹਦੇ ਤੇ ਸੁਣਾਂਦੇ ਰਹਿੰਦੇ ਹਨ, ਇਹੋ ਖਿੱਚ ਆਪ ਜੀ ਦੇ ਸੀਨੇ ਵਿਚ ਹੈ, ਇਹੋ ਨੇਹੁੰ ਆਪ ਜੀ ਦੇ ਨੈਣਾ ਵਿਚ ਹੈ, ਜੋ ਆਰਾਮ ਨਾਲ ਬਹਿਣ ਨਹੀਂ ਦਿੰਦਾ, ਚਲਦੇ ਰਹਿਣ, ਸਦਾ ਚਲਦੇ ਰਹਿਣ ਦਾ ਸੁਨੇਹਾ ਦਿੰਦਾ ਹੈ।

***ਸੀਨੇ ਖਿੱਚ ਜਿਨ੍ਹਾਂ ਨੇ ਖਾਧੀ ਓ ਕਰ ਅਰਾਮ ਨਹੀਂ ਬਹਿੰਦੇ।***<br>
***ਨਿਹੁੰ ਵਾਲੇ ਨੈਣਾਂ ਕੀ ਨੀਂਦਰ ਓ ਦਿਨੇ ਰਾਤ ਪਏ ਵਹਿੰਦੇ।***<br>
***ਇਕੋ ਲਗਨ ਲਗੀ ਲਈ ਜਾਂਦੀ ਹੈ ਟੋਰ ਅਨੰਤ ਉਨ੍ਹਾਂ ਦੀ***<br>
***ਵਸਲੋਂ ਉਰੇ ਮੁਕਾਮ ਨ ਕੋਈ ਸੋ ਚਾਲ ਪਏ ਨਿਤ ਰਹਿੰਦੇ।***

ਸ਼ਾਲਾ! ਆਪ ਜੁਗ ਜੁਗ ਜੀਉ! ਲੱਖਾਂ ਦਿਲਾਂ ਦੇ ਦਰਦੀ, ਪਿਆਰ ਸਹਿਜ ਤੇ ਸ਼ਾਂਤੀ ਦੇ ਸਾਗਰ! ਸਦਾ ਸਦਾ ਆਪ ਗੁਰੂ ਘਰ ਦੀਆਂ ਇਹ ਦੌਲਤਾਂ ਵੰਡਦੇ ਰਹੋ!! ਮੇਰੀ ਇਹ ਭਾਵਨਾ ਤਰੰਗ ਪ੍ਰਵਾਨ ਹੋਵੇ।





Sri Satguru Jagjit Singh Ji eLibrary NamdhariElibrary@gmail.com